# ਗੁਰਮਤਿ ਬਾਰੇ ਛੇ ਲੇਖ



(ਸੁਆਮੀ) ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

## ੧. ਗੁਰਮਤਿ ਦੀ ਪਰਿਭਾਸ਼ਾ

(ਸੁਆਮੀ) ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਲਫ਼ਜ਼ 'ਗੁਰਮਤਿ' ਦੋ ਲਫ਼ਜ਼ਾਂ ਦਾ ਜੋੜ ਹੈ। ਇਹ ਦੋ ਲਫ਼ਜ਼ਾਂ ਤੋਂ ਮਿਲ ਕੇ ਬਣਿਆ ਹੈ। ਇਹ ਦੋ ਲਫ਼ਜ਼ ਹਨ, 'ਗੁਰੂ' ਅਤੇ 'ਮਤਿ'।

ਗੁਰੂ ਲਫ਼ਜ਼ ਸੰਸਕ੍ਰਿਤ ਭਾਸ਼ਾ ਦਾ ਹੈ। ਇਸਦੇ ਅਰਥ ਹਨ, ਅਧਿਆਪਕ, ਵਿਦਿਆ-ਦਾਤਾ, ਧਰਮ ਦਾ ਉਪਦੇਸ਼ ਦੇਣ ਵਾਲਾ।

ਮਤਿ ਵੀ ਸੰਸਕ੍ਰਿਤ ਭਾਸ਼ਾ ਦਾ ਲਫ਼ਜ਼ ਹੈ। ਇਸਦੇ ਕਈ ਅਰਥ ਹਨ। ਸੰਦਰਭ ਅਨੁਸਾਰ ਸਹੀ ਅਰਥ ਵਰਤ ਲਏ ਜਾਂਦੇ ਹਨ। ਗੁਰਬਾਣੀ ਵਿੱਚ ਵੀ ਇਸਨੂੰ ਕਈ ਅਰਥਾਂ ਵਿੱਚ ਵਰਤਿਆ ਗਿਆ ਹੈ। ਲਿੱਖਣ ਵਿੱਚ ਸਿਹਾਰੀ ਲਿਖੀ ਜਾਂਦੀ ਹੈ, ਪਰ ਅਕਸਰ ਇਸ ਸਿਹਾਰੀ ਦਾ ਉਚਾਰਣ ਨਹੀਂ ਕੀਤਾ ਜਾਂਦਾ।

ਕਿਸੀ ਗੱਲ ਤੋਂ ਮਨ੍ਹਾਂ ਕਰਨਾ ਹੋਵੇ, ਤਾਂ ਵੀ 'ਮਤਿ' ਲਫ਼ਜ਼ ਦਾ ਇਸਤੇਮਾਲ ਕੀਤਾ ਜਾਂਦਾ ਹੈ ਕਿ ਇਹ ਕੰਮ ਮੱਤ ਕਰੋ, ਭਾਵ ਇਹ ਕੰਮ ਨਾ ਕਰੋ। ਇਸ ਨਾਲ ਮਿਲਦਾ ਅਰਥ 'ਮਤਾਂ' (lest) ਵੀ ਹੈ, ਭਾਵ 'ਕਿਤੇ ਇੰਞ ਨਾ ਹੋ ਜਾਵੇ'।

ਜਿਵੇਂ,

ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥

(ਅੰਗ ੫੨੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਾਵ, ਹੇ ਭੈਣੇ! ਮੈਨੂੰ ਗੋਬਿੰਦ ਦਾ ਨਾਮ ਭੁੱਲ ਨਾ ਜਾਵੇ। ਇਸ ਦੇ ਅਰਥ ਇਸ ਤਰ੍ਹਾਂ ਵੀ ਹੋ ਸਕਦੇ ਹਨ ਕਿ 'ਮਤਾਂ ਮੈਨੂੰ ਗੋਬਿੰਦ ਦਾ ਨਾਮ ਭੁੱਲ ਜਾਵੇ', ਅਰਥਾਤ 'ਇਸ ਤਰ੍ਹਾਂ ਨਾ ਹੋਵੇ ਕਿ ਮੈਨੂੰ ਗੋਬਿੰਦ ਦਾ ਨਾਮ ਵਿੱਸਰ ਜਾਵੇ'।

ਮਤਿ ਦਾ ਇੱਕ ਅਰਥ ਹੈ, ਬੁੱਧੀ। ਉਰਦੂ ਵਿੱਚ ਇਸਨੂੰ ਅਕਲ ਆਖਦੇ ਹਨ।

ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥
(ਅੰਗ ੫੪੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਰੀਐ ਮਤਿ ਪਾਪਾ ਕੈ ਸੰਗਿ ॥
(ਅੰਗ ੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮਤਿ ਦਾ ਇੱਕ ਹੋਰ ਅਰਥ ਹੈ, ਰਾਏ। ਜਿਵੇਂ ਅਸੀਂ ਕਹਿ ਦਿੰਦੇ ਹਾਂ, "ਇਸ ਵਿਸ਼ੇ ਬਾਰੇ ਤੁਹਾਡਾ ਕੀ ਮੱਤ ਹੈ?" ਚੋਣਾਂ (elections) ਲਈ ਹਿੰਦੀ ਵਿੱਚ ਲਫ਼ਜ਼ ਵਰਤਿਆ ਜਾਂਦਾ ਹੈ 'ਮਤਦਾਨ'। ਆਪਣੀ ਮੱਤ ਦੇਣੀ। ਆਪਣੀ ਰਾਇ ਦੇਣੀ। ਇਸਦਾ ਵੀ ਮੂਲ ਅਕਲ ਜਾਂ ਬੁੱਧੀ ਹੀ ਹੈ, ਕਿਉਂਕਿ ਕੋਈ ਵਿਅਕਤੀ ਆਪਣੀ ਰਾਏ ਆਪਣੀ ਅਕਲ ਅਨੁਸਾਰ ਹੀ ਦੇ ਸਕਦਾ ਹੈ।

ਕਿਸੇ ਵਿਅਕਤੀ ਦੇ ਮਨ ਵਿੱਚ ਆਇਆ ਕੋਈ ਨਿਜੀ ਵਿਚਾਰ ਉਸਦੇ ਮਨ ਦੀ ਮਤਿ ਹੈ।

ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥
ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥

(ਅੰਗ ੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪ੍ਰਭੂ-ਭਗਤਾਂ ਦੇ ਨਿੱਜੀ ਵਿਚਾਰ, ਉਨ੍ਹਾਂ ਦੀ ਨਿੱਜ-ਮਤਿ ਗੁਰੂ ਅਨੁਸਾਰ ਹੀ ਹੁੰਦੀ ਹੈ:-

ਜਹਾ ਜਹਾ ਧ੍ਰੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ
ਨਾਮੇ ਕੀ ਨਿਜ ਮਤਿ ਏਹ ॥੨॥੩॥
(ਅੰਗ ੮੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪਰ ਗੁਰੂ-ਆਸ਼ੇ ਤੋਂ ਉਲਟ ਚਲਣ ਵਾਲੇ ਵਿਅਕਤੀ ਦੀ ਮਤਿ ਝੂਠ ਨਾਲ ਭਰੀ ਹੁੰਦੀ ਹੈ। ਗੁਰੂ ਦੀ ਮਤਿ ਤੋਂ ਉਲਟ ਮਨ ਦੀ ਮਤਿ ਅਨੁਸਾਰ ਚੱਲਣ ਵਾਲੇ ਨੂੰ ਗੁਰਬਾਣੀ ਨੇ ਮਨਮੁਖ ਆਖਿਆ ਹੈ।

ਮਨਮੁਖ ਕੀ ਮਤਿ ਕੂੜਿ ਵਿਆਪੀ ॥
ਬਿਨੁ ਹਰਿ ਸਿਮਰਣ ਪਾਪਿ ਸੰਤਾਪੀ ॥੨॥
(ਅੰਗ ੩੫੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਹੁਣ ਅਸੀਂ 'ਗੁਰਮਤਿ' ਲਫ਼ਜ਼ ਵੱਲ ਆਈਏ। ਜਿਵੇਂ ਕਿ ਪਹਿਲਾਂ ਹੀ ਮੈਂ ਅਰਜ਼ ਕੀਤਾ ਹੈ, ਲਫ਼ਜ਼ 'ਗੁਰਮਤਿ' ਦੋ ਲਫ਼ਜ਼ਾਂ ਤੋਂ ਮਿਲ ਕੇ ਬਣਿਆ ਹੈ। ਇਹ ਦੋ ਲਫ਼ਜ਼ ਹਨ, 'ਗੁਰੂ' ਅਤੇ 'ਮਤਿ'।

ਇੱਥੇ ਗੱਲ ਕੀਤੀ ਹੈ ਮਤਿ ਦੀ। ਇੱਥੇ ਵਸਤੂ ਹੈ ਮਤਿ। ਇੱਥੇ ਜਿਹੜੀ 'ਮਤਿ' ਦੀ ਗੱਲ ਕੀਤੀ ਗਈ ਹੈ, ਉਸ ਨੂੰ ਹੋਰਨਾਂ ਮਤਾਂ ਤੋਂ ਵੱਖਰਿਆਉਣ ਲਈ, ਹੋਰਨਾਂ ਅਕਲਵਾਨਾਂ ਤੋਂ ਵੱਖਰਾ ਦਰਸਾਉਣ ਲਈ ਉਸਦੇ ਅੱਗੇ ਅਗੇਤਰ ਲਗਾ ਦਿੱਤਾ 'ਗੁਰ'। ਵਸਤੂ ਹੈ, 'ਮਤਿ' ਤੇ ਉਸਦਾ ਵਿਸ਼ੇਸ਼ਣ ਹੈ 'ਗੁਰ'। ਭਾਵ, 'ਗੁਰੂ ਦੀ ਮਤਿ'। ਗੁਰੂ ਦੀ ਮੱਤ ਹੀ 'ਗੁਰਮਤਿ' ਹੈ। ਜੋ ਗੁਰੂ

ਦਾ ਗਿਆਨ ਹੈ, ਜੋ ਗੁਰੂ ਦੀ ਰਾਏ ਹੈ, ਜੋ ਗੁਰੂ ਦੀ ਸਿੱਖਿਆ ਹੈ, ਉਹ ਗੁਰਮਤਿ ਹੈ।

ਮਤਿ ਦੇ ਅੱਗੇ ਅਗਰ 'ਦੁਰ' ਅਗੇਤਰ ਲਗਾ ਦਵੋ, ਤਾਂ ਦੁਰਮਤਿ ਲਫ਼ਜ਼ ਬਣ ਜਾਂਦਾ ਹੈ। 'ਦੁਰ' ਮਤਲਬ ਬੁਰੀ। 'ਮਤਿ' ਮਤਲਬ ਬੁੱਧੀ ਜਾਂ ਅਕਲ।

ਗੁਰਬਾਣੀ ਵਿੱਚ ਵੀ ਦੁਰਮਤਿ ਲਫ਼ਜ਼ ਦਾ ਕਈ ਵਾਰੀ ਪ੍ਰਯੋਗ ਹੋਇਆ ਹੈ:-

ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥
ਜੋ ਉਪਜੈ ਸੋ ਅਲਖ ਅਭੇਵਹੁ ॥੩॥
(ਅੰਗ ੩੫੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੋਬਿੰਦ ਗੋਬਿੰਦ ਗੋਬਿੰਦ ਮਈ ॥
ਜਬ ਤੇ ਭੇਟੇ ਸਾਧ ਦਇਆਰਾ
ਤਬ ਤੇ ਦੁਰਮਤਿ ਦੂਰਿ ਭਈ ॥੧॥ ਰਹਾਉ ॥
(ਅੰਗ ੮੨੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮਤਿ ਦੇ ਅੱਗੇ 'ਮਨ' ਅਗੇਤਰ ਲਗਾ ਦਈਏ, ਤਾਂ ਲਫ਼ਜ਼ ਬਣ ਜਾਂਦਾ ਹੈ, 'ਮਨਮਤਿ'। ਯਾਨੀ, 'ਮਨ ਦੀ ਮੱਤ'। ਮਨਮਤਿ ਲਫ਼ਜ਼ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਵਰਤਿਆ ਗਿਆ ਹੈ:-

ਹਉਮੈ ਕਰਤਿਆ  ਨਹ ਸੁਖੁ ਹੋਇ ॥
ਮਨਮਤਿ ਝੂਠੀ  ਸਚਾ ਸੋਇ ॥
ਸਗਲ ਬਿਗੂਤੇ  ਭਾਵੈ ਦੋਇ ॥
ਸੋ ਕਮਾਵੈ  ਧੁਰਿ ਲਿਖਿਆ ਹੋਇ ॥੧॥
(ਅੰਗ ੨੨੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਦੁਰਮਤਿ ਦਾ ਅਰਥ ਹੋਇਆ, ਬੁਰੀ ਮੱਤ। ਨਿਜਮਤਿ ਦਾ ਅਰਥ ਹੋਇਆ, ਨਿਜ ਦੀ ਮਤਿ। ਮਨਮਤਿ ਦਾ ਅਰਥ ਹੋਇਆ, ਮਨ ਦੀ ਮੱਤ। ਇਵੇਂ ਹੀ ਗੁਰਮਤਿ ਦਾ ਅਰਥ ਹੋਇਆ, ਗੁਰੂ ਦੀ ਮਤਿ।

ਗੁਰ ਕੀ ਮਤਿ ਤੂੰ ਲੇਹਿ ਇਆਨੇ ॥
ਭਗਤਿ ਬਿਨਾ ਬਹੁ ਡੂਬੇ ਸਿਆਨੇ ॥
(ਅੰਗ ੨੮੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥
(ਅੰਗ ੨੮੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੂ ਜੋ ਗਿਆਨ ਦਿੰਦਾ ਹੈ ਜਾਂ ਗੁਰੂ ਜੋ ਸਿੱਖਿਆ ਦਿੰਦਾ ਹੈ, ਉਹ ਹੀ ਗੁਰਮਤਿ ਹੈ।

ਐਸੀ ਗੁਰਮਤਿ ਪਾਈਅਲੇ ॥
ਬੂਡਤ ਘੋਰ ਅੰਧ ਕੂਪ ਮਹਿ
ਨਿਕਸਿਓ ਮੇਰੇ ਭਾਈ ਰੇ ॥੧॥ ਰਹਾਉ ॥
(ਅੰਗ ੩੭੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਗੁਰੂ ਦੀ ਮਤਿ ਸਾਨੂੰ ਪ੍ਰਾਪਤ ਕਿੱਥੋਂ ਹੁੰਦੀ ਹੈ? ਗੁਰਮਤਿ ਦਾ ਸਰੋਤ ਕੀ ਹੈ? ਗੁਰਮਤਿ ਦਾ ਸੋਮਾ ਕੀ ਹੈ?

ਗੁਰਮਤਿ ਦਾ ਸਰੋਤ ਖ਼ੁਦ ਗੁਰੂ ਹੀ ਹੁੰਦਾ ਹੈ। ਗੁਰੂ ਦੀ ਮਤਿ ਕੀ ਹੈ, ਗੁਰੂ ਦੀ ਸਿੱਖਿਆ ਕੀ ਹੈ, ਇਹ ਖ਼ੁਦ ਗੁਰੂ ਹੀ ਦੱਸਦਾ ਹੈ।

ਗੁਰੂ ਆਪਣੀ ਮਤਿ, ਆਪਣੀ ਸਿੱਖਿਆ, ਆਪਣਾ ਗਿਆਨ ਆਪਣੇ ਸਿੱਖ ਨੂੰ ਲਫ਼ਜ਼ਾਂ ਵਿੱਚ ਦਿੰਦਾ ਹੈ। ਗੁਰੂ ਦੇ ਲਫ਼ਜ਼, ਯਾਨੀ ਗੁਰੂ ਦੀ ਬਾਣੀ। ਗੁਰੂ ਜੋ ਕੁੱਝ ਆਖਦਾ ਹੈ, ਉਹ ਗੁਰੂ ਦੇ ਵਚਨ ਹਨ, ਉਹ ਗੁਰੂ ਦੀ ਬਾਣੀ ਹੈ।

ਜੇ ਗੁਰੂ ਕੁੱਝ ਬੋਲੇਗਾ ਹੀ ਨਹੀਂ, ਤਾਂ ਸਿੱਖ ਨੂੰ ਉਹ ਉਪਦੇਸ਼ ਕਿਵੇਂ ਕਰੇਗਾ? ਉਪਦੇਸ਼ ਸ਼ਬਦਾਂ ਰਾਹੀਂ, ਲਫ਼ਜ਼ਾਂ ਰਾਹੀਂ, ਵਚਨਾਂ ਰਾਹੀਂ, ਬਾਣੀ ਰਾਹੀਂ ਕੀਤਾ ਜਾਂਦਾ ਹੈ। ਗੁਰੂ ਦੁਆਰਾ ਬੋਲੇ ਜਾਂ ਲਿੱਖੇ ਗਏ ਲਫ਼ਜ਼ ਗੁਰੂ ਦੀ ਬਾਣੀ ਹੈ। ਗੁਰੂ ਦੀ ਬਾਣੀ ਰਾਹੀਂ ਗੁਰੂ ਦਾ ਉਪਦੇਸ਼ ਸਿੱਖ ਤੱਕ ਪੁੱਜਦਾ ਹੈ। ਗੁਰੂ ਦੀ ਬਾਣੀ ਰਾਹੀਂ ਗੁਰੂ ਦੀ ਮਤਿ ਸਿੱਖ ਤੱਕ ਪੁੱਜਦੀ ਹੈ।

ਗੁਰੂ ਆਪਣੇ ਸਿੱਖ ਨੂੰ ਜੋ ਉਪਦੇਸ਼ ਦਿੰਦਾ ਹੈ, ਉਹ ਉਪਦੇਸ਼ ਸ਼ਬਦਾਂ ਵਿੱਚ ਹੁੰਦਾ ਹੈ, ਬਾਣੀ ਵਿੱਚ ਹੁੰਦਾ ਹੈ।

ਕਿਸੇ ਵਿਸ਼ੇ ਉੱਤੇ ਗੁਰੂ ਦੀ ਮੱਤ ਕੀ ਹੈ, ਇਹ ਜਾਨਣ ਲਈ ਸਾਨੂੰ ਗੁਰੂ ਵੱਲੋਂ ਉਚਾਰੇ ਵਚਨ ਪੜ੍ਹਨੇ-ਸੁਣਨੇ ਚਾਹੀਦੇ ਹਨ, ਗੁਰੂ ਦੀ ਉਚਾਰੀ ਬਾਣੀ ਸੁਣਨੀ ਤੇ ਪੜ੍ਹਨੀ ਚਾਹੀਦੀ ਹੈ। ਗੁਰਬਾਣੀ ਹੀ ਸਾਨੂੰ ਇਹ ਦੱਸੇਗੀ ਕਿ ਕਿਸੇ ਵਿਸ਼ੇ ਉੱਤੇ ਗੁਰੂ ਦੀ ਮੱਤ ਕੀ ਹੈ।

ਇਸ ਲਈ ਗੁਰੂ ਵੱਲੋਂ ਉਚਾਰੀ ਗਈ ਬਾਣੀ ਹੀ ਗੁਰਮਤਿ ਦਾ ਸਰੋਤ ਹੈ, ਸੋਮਾ ਹੈ।

ਕੋਈ ਵੀ ਹੋਰ ਉਪਦੇਸ਼, ਜੋ ਗੁਰੂ-ਆਸ਼ੇ ਤੋਂ ਉਲਟ ਹੈ, ਉਸ ਨੂੰ ਗੁਰਮਤਿ ਨੇ 'ਕੱਚੀ ਬਾਣੀ' ਕਿਹਾ ਹੈ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥
*(ਅੰਗ ੯੨੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।*

ਇਸ ਤੋਂ ਇਲਾਵਾ ਵੀ, ਕੋਈ ਧਾਰਮਿਕ ਪੁਸਤਕ ਗੁਰੂ-ਆਸ਼ੇ ਅਨੁਸਾਰੀ ਹੋ ਸਕਦੀ ਹੈ। ਕੋਈ ਹੋਰ ਬਾਣੀ, ਕੋਈ ਸਾਹਿਤਕ ਰਚਨਾ, ਕੋਈ ਵਿਗਿਆਨਕ ਪੁਸਤਕ ਹੋ ਸਕਦੀ ਹੈ, ਜੋ ਗੁਰੂ-ਆਸ਼ੇ ਤੋਂ ਉਲਟ ਨਾ ਵੀ ਹੋਵੇ। ਉਹ ਇਤਿਹਾਸ ਨੂੰ ਜਾਨਣ ਦਾ ਜ਼ਰੀਆ ਹੋ ਸਕਦੀ ਹੈ। ਉਹ ਦੁਨਿਆਵੀ ਗਿਆਨ ਪ੍ਰਾਪਤ ਕਰਨ ਦਾ ਸਾਧਨ ਹੋ ਸਕਦੀ ਹੈ। ਉਹ ਵਿਗਿਆਨ ਨੂੰ ਜਾਨਣ ਦਾ ਸਾਧਨ ਹੋ ਸਕਦੀ ਹੈ। ਪਰ ਉਹ ਗੁਰਬਾਣੀ ਨਾ ਹੋਣ ਕਾਰਣ ਗੁਰੂ-ਰੂਪ ਨਹੀਂ ਹੈ। ਉਸਨੂੰ ਗੁਰੂ ਨੇ ਨਹੀਂ ਉਚਾਰਿਆ। ਇਸਲਈ ਗੁਰਮਤਿ ਦੇ ਖੇਤਰ ਵਿੱਚ ਉਹ ਗੁਰਬਾਣੀ ਦੇ ਬਰਾਬਰ ਦਾ ਦਰਜਾ ਹਰਗਿਜ਼ ਨਹੀਂ ਰੱਖ ਸਕਦੀ।

ਜੇ ਕੋਈ ਅਨੁਵਾਦਕ (translator) ਕਿਸੇ ਗ੍ਰੰਥ ਦਾ ਅਨੁਵਾਦ ਕਰਨ ਲੱਗਿਆਂ ਆਪਣੇ ਨਿੱਜੀ ਵਿਚਾਰ ਨਾ ਵੀ ਦਏ, ਉਹ ਸਿਰਫ਼ ਅਨੁਵਾਦ ਹੀ ਕਰੇ, ਤਾਂ ਵੀ ਅਸਲੀ ਗ੍ਰੰਥ ਦੇ ਭਾਵ ਤੇ ਅਨੁਵਾਦਕ ਦੇ ਭਾਵ ਵਿੱਚ ਫ਼ਰਕ ਆ ਜਾਂਦਾ ਹੈ। ਐਸਾ ਅਨੁਵਾਦਕ ਦੀ ਉਸ ਭਾਸ਼ਾ ਉੱਤੇ ਪਕੜ, ਗ੍ਰੰਥ ਦੇ ਵਿਸ਼ੇ ਉੱਤੇ ਉਸਦੀ ਪਕੜ, ਉਸਦੇ ਬੌਧਿਕ ਪੱਧਰ (intellectual level) ਵਗ਼ੈਰਾ ਕਰਕੇ ਹੁੰਦਾ ਹੈ।

ਕੋਈ ਵਿਅਕਤੀ ਕਿਸੇ ਅੰਗਰੇਜ਼ੀ ਕਿਤਾਬ ਦਾ ਪੰਜਾਬੀ ਵਿੱਚ ਤਰਜੁਮਾ (translation) ਕਰੇ। ਫਿਰ ਉਸ ਤਰਜੁਮੇ ਨੂੰ ਕੋਈ ਦੂਜਾ ਵਿਅਕਤੀ ਮੁੜ ਤੋਂ ਅੰਗਰੇਜ਼ੀ ਵਿੱਚ ਤਰਜੁਮਾ ਕਰੇ, ਤਾਂ ਇਸ ਅੰਗਰੇਜ਼ੀ ਤਰਜੁਮੇ ਅਤੇ ਅਸਲੀ ਪਹਿਲੀ ਅੰਗਰੇਜ਼ੀ ਕਿਤਾਬ ਦੇ ਭਾਵ ਵਿੱਚ ਕੁੱਝ ਫ਼ਰਕ ਆ ਜਾਣ ਦੀ ਬਹੁਤ ਸੰਭਾਵਨਾ ਹੁੰਦੀ ਹੈ।

ਅਗਰ ਮੈਂ ਕੋਈ ਗ੍ਰੰਥ ਪੜ੍ਹਿਆ ਹੋਵੇ, ਤਾਂ ਮੈਨੂੰ ਉਸ ਗ੍ਰੰਥ ਤੋਂ ਕੋਈ ਸਿੱਖਿਆ ਤਾਂ ਜ਼ਰੂਰ ਹੀ ਮਿਲੀ ਹੋਏਗੀ। ਪਰ ਇਹ ਵੀ ਇੱਕ ਹਕੀਕਤ ਹੈ ਕਿ ਮੈਨੂੰ ਜੋ ਸਿੱਖਿਆ ਮਿਲੀ, ਉਹ ਮੇਰੀ ਮਾਨਸਿਕ ਸਥਿਤੀ, ਮੇਰੇ ਬੌਧਿਕ ਪੱਧਰ, ਤੇ ਉਸ ਗ੍ਰੰਥ ਦੀ ਭਾਸ਼ਾ ਬਾਰੇ ਮੇਰੀ ਸਮਝ ਵਗ਼ੈਰਾ ਉੱਤੇ ਬਹੁਤ ਨਿਰਭਰ ਕਰਦੀ ਹੈ। ਅਗਰ ਉਸ ਗ੍ਰੰਥ ਤੋਂ ਪ੍ਰਾਪਤ ਉਸ ਸਿੱਖਿਆ ਬਾਰੇ ਮੈਂ ਕਿਸੇ

ਦੂਸਰੇ ਇਨਸਾਨ ਨੂੰ ਦੱਸਾਂਗਾ, ਤਾਂ ਉਹ ਮੇਰਾ ਦੱਸਣਾ ਉਸ ਗ੍ਰੰਥ ਪ੍ਰਤੀ ਮੇਰੀ ਆਪਣੀ ਸਮਝ ਹੋਏਗੀ। ਉਸ ਗ੍ਰੰਥ ਵਿੱਚ ਅਸਲ ਵਿੱਚ ਕੀ ਲਿਖਿਆ ਹੈ ਤੇ ਮੈਂ ਉਸ ਗ੍ਰੰਥ ਤੋਂ ਕੀ ਸਮਝ ਪ੍ਰਾਪਤ ਕੀਤੀ ਹੈ, ਇਹ ਦੋ ਵੱਖ-ਵੱਖ ਚੀਜ਼ਾਂ ਵੀ ਹੋ ਸਕਦੀਆਂ ਹਨ। ਹੋ ਸਕਦਾ ਹੈ ਕਿ ਮੈਂ ਉਸ ਗ੍ਰੰਥ ਵਿੱਚ ਦਿੱਤੀ ਸਿੱਖਿਆ ਨੂੰ ਸਹੀ ਤਰ੍ਹਾਂ ਨਾ ਸਮਝ ਸਕਿਆ ਹੋਵਾਂ। ਜੇ ਮੈਂ ਉਸ ਗ੍ਰੰਥ ਵਿੱਚ ਦਿੱਤੀ ਸਿੱਖਿਆ ਨੂੰ ਸਹੀ ਤਰ੍ਹਾਂ ਨਹੀਂ ਸਮਝ ਸਕਿਆ, ਤਾਂ ਉਸ ਸਿੱਖਿਆ ਬਾਰੇ ਜੇ ਮੈਂ ਕਿਸੇ ਹੋਰ ਇਨਸਾਨ ਨੂੰ ਜਾਣਕਾਰੀ ਦਵਾਂਗਾ, ਤਾਂ ਨਿਸ਼ਚਿਤ ਹੀ ਉਹ ਜਾਣਕਾਰੀ ਵੀ ਗ਼ਲਤ ਹੀ ਹੋਏਗੀ।

ਉਹ ਗ੍ਰੰਥ ਕੀ ਕਹਿ ਰਿਹਾ ਹੈ ਤੇ ਉਸ ਗ੍ਰੰਥ ਨੂੰ ਪੜ੍ਹਨ ਵਾਲਾ ਕੀ ਕਹਿ ਰਿਹਾ ਹੈ, ਇਹ ਦੋ ਵੱਖ-ਵੱਖ ਗੱਲਾਂ ਹੋ ਸਕਦੀਆਂ ਹਨ। ਇਹ ਜਾਨਣ ਲਈ ਕਿ ਗ੍ਰੰਥ ਵਿੱਚ ਅਸਲ ਵਿੱਚ ਕੀ ਕਿਹਾ ਗਿਆ ਹੈ, ਸਾਨੂੰ ਖ਼ੁਦ ਹੀ ਉਹ ਗ੍ਰੰਥ ਪੜ੍ਹਨਾ ਪੈਂਦਾ ਹੈ। ਉਹ ਗ੍ਰੰਥ ਪੜ੍ਹਨ ਤੇ ਸਮਝਣ ਲਈ ਸਾਨੂੰ ਆਪਣੇ ਵਿੱਚ ਲੋੜੀਂਦੀ ਯੋਗਤਾ ਪੈਦਾ ਕਰਨੀ ਪੈਂਦੀ ਹੈ।

ਬਿਲਕੁਲ ਇਸੇ ਤਰ੍ਹਾਂ, ਗੁਰਬਾਣੀ ਕੀ ਕਹਿੰਦੀ ਹੈ, ਗੁਰਬਾਣੀ ਕੀ ਉਪਦੇਸ਼ ਕਰਦੀ ਹੈ, ਇਹ ਜਾਨਣ ਲਈ ਸਾਨੂੰ ਖ਼ੁਦ ਹੀ ਗੁਰਬਾਣੀ ਪੜ੍ਹਨ ਅਤੇ ਸਮਝਣ ਦੀ ਯੋਗਤਾ ਪੈਦਾ ਕਰਨੀ ਪਏਗੀ।

ਵੱਖ-ਵੱਖ ਕਥਾਕਾਰ ਜਾਂ ਟੀਕਾਕਾਰ ਗੁਰਬਾਣੀ ਦੀ ਵੱਖ-ਵੱਖ ਵਿਆਖਿਆ ਕਰਦੇ ਹਨ। ਇੱਥੋਂ ਤੱਕ ਕਿ ਕਿਸੇ ਇੱਕ ਹੀ ਵਿਅਕਤੀ ਜਾਂ ਸੰਸਥਾ ਤੋਂ ਗੁਰਬਾਣੀ ਵਿਆਖਿਆ ਸਿੱਖਣ ਵਾਲੇ ਵੀ ਗੁਰਬਾਣੀ ਦੀ ਵਿਆਖਿਆ ਵੱਖ-ਵੱਖ ਕਰਦੇ ਮਿਲ ਜਾਂਦੇ ਹਨ। ਗੁਰਬਾਣੀ ਤਾਂ ਇੱਕੋ ਹੈ, ਪਰ ਵਿਆਖਿਆ ਵੱਖ-ਵੱਖ ਕਿਉਂ?

ਗੁਰਬਾਣੀ ਦੀ ਇਹ ਵੱਖ-ਵੱਖ ਵਿਆਖਿਆ ਇਸ ਲਈ ਹੈ, ਕਿਉਂਕਿ ਇਹਨਾਂ ਵੱਖ-ਵੱਖ ਕਥਾਕਾਰਾਂ ਜਾਂ ਟੀਕਾਕਾਰਾਂ ਦੀ ਗੁਰਬਾਣੀ ਪ੍ਰਤੀ ਸਮਝ ਵੱਖ-ਵੱਖ ਹੈ। ਗੁਰਬਾਣੀ ਦੀ ਭਾਸ਼ਾ ਸੰਬੰਧੀ ਉਹਨਾਂ ਦੀ ਜਾਣਕਾਰੀ

ਦਾ ਮਿਆਰ ਵੱਖ-ਵੱਖ ਹੈ। ਗੁਰਬਾਣੀ ਦੀ ਵਿਆਕਰਣ ਸੰਬੰਧੀ ਉਹਨਾਂ ਦੀ ਜਾਣਕਾਰੀ ਦਾ ਮਿਆਰ ਵੱਖ-ਵੱਖ ਹੈ। ਗੁਰਬਾਣੀ ਦੇ ਫ਼ਲਸਫ਼ੇ ਸੰਬੰਧੀ ਉਹਨਾਂ ਦੀ ਜਾਣਕਾਰੀ ਦਾ ਮਿਆਰ ਵੱਖ-ਵੱਖ ਹੈ। ਉਨ੍ਹਾਂ ਦਾ ਬੌਧਿਕ ਪੱਧਰ (intellectual level) ਵੱਖ-ਵੱਖ ਹੈ। ਉਹਨਾਂ ਦਾ ਆਧਿਆਤਮਕ ਪੱਧਰ ਵੱਖ-ਵੱਖ ਹੈ। ਉਨ੍ਹਾਂ ਦੀ ਭਜਨ-ਬੰਦਗੀ ਦੀ ਕਮਾਈ ਵੱਖ-ਵੱਖ ਹੈ।

ਸਿਰਫ਼ ਗੁਰਬਾਣੀ ਹੀ ਨਹੀਂ, ਬਲਕਿ ਹੋਰਨਾਂ ਧਰਮਾਂ ਤੇ ਪੰਥਾਂ ਦੇ ਧਰਮ-ਗ੍ਰੰਥਾਂ ਦੀ ਵੀ ਇਵੇਂ ਹੀ ਵੱਖੋ-ਵੱਖਰੀ ਵਿਆਖਿਆ ਕੀਤੀ ਜਾਂਦੀ ਹੈ।

ਵਿਆਖਿਆਕਾਰ, ਟੀਕਾਕਾਰ, ਜਾਂ ਕਥਾਕਾਰ ਆਪਣੀ-ਆਪਣੀ ਮਤਿ ਅਨੁਸਾਰ ਟੀਕਾ ਜਾਂ ਵਿਆਖਿਆ ਕਰਦੇ ਹਨ। ਪਰਮਾਤਮਾ ਨੇ ਜਿਸ ਨੂੰ ਜਿੰਨੀ-ਕੁ ਮਤਿ ਦਿੱਤੀ ਹੈ, ਉੱਨੀ-ਕੁ ਹੀ ਉਸਨੂੰ ਪ੍ਰਾਪਤ ਹੁੰਦੀ ਹੈ। ਉੱਨੀ-ਕੁ ਮਤਿ ਅਨੁਸਾਰ ਉਹ ਵਿਆਖਿਆ ਜਾਂ ਟੀਕਾ ਕਰ ਲੈਂਦਾ ਹੈ।

ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥
ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥
*(ਅੰਗ ੩੫੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਜੈਸੀ ਮਤਿ ਦੇਇ ਤੈਸਾ ਪਰਗਾਸ ॥
ਪਾਰਬ੍ਰਹਮੁ ਕਰਤਾ ਅਬਿਨਾਸ ॥
*(ਅੰਗ ੨੭੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਗੁਰਬਾਣੀ ਪੜ੍ਹਨਾ ਅਤੇ ਗੁਰਬਾਣੀ ਦਾ ਅਨੁਵਾਦ (translation) ਪੜ੍ਹਨਾ, ਇਹ ਦੋ ਵੱਖ-ਵੱਖ ਚੀਜ਼ਾਂ ਹਨ। ਗੁਰਮਤਿ ਕੀ ਹੈ, ਇਹ ਸਾਨੂੰ ਗੁਰਬਾਣੀ ਦੱਸਦੀ ਹੈ। ਕਥਾਕਾਰ ਜਾਂ ਟੀਕਾਕਾਰ ਸਾਨੂੰ ਗੁਰਮਤਿ ਬਾਰੇ ਆਪਣੀ ਖ਼ੁਦ ਦੀ ਸਮਝ ਸਾਨੂੰ ਦੱਸਦੇ ਹਨ ਅਤੇ ਆਪਣੀ ਸਮਝ ਅਨੁਸਾਰ ਵਿਆਖਿਆ ਦੱਸਦੇ ਹਨ। ਗੁਰਮਤਿ ਉਹ ਹੈ, ਜੋ ਗੁਰਬਾਣੀ

ਵਿੱਚ ਲਿੱਖਿਆ ਹੈ। ਕਥਾਕਾਰਾਂ ਦੀ ਕੀਤੀ ਕਥਾ ਜਾਂ ਟੀਕਾਕਾਰੀ ਗੁਰਬਾਣੀ ਬਾਰੇ ਉਹਨਾਂ ਦੀ ਆਪਣੀ ਸਮਝ ਅਨੁਸਾਰ ਟੀਕਾ-ਟਿੱਪਣੀ (commentary) ਹੈ। ਇਹ ਫ਼ਰਕ ਸਾਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ।

ਕਿਸੇ ਵਿਸ਼ੇ ਉੱਤੇ ਗੁਰੂ ਦੀ ਮਤਿ ਕੀ ਹੈ, ਇਹ ਜਾਨਣ ਲਈ ਸਾਨੂੰ ਗੁਰਬਾਣੀ ਪੜ੍ਹਨੀ ਚਾਹੀਦੀ ਹੈ। ਗੁਰੂ ਦੀ ਉਸ ਮਤਿ ਬਾਰੇ ਕਿਸੇ ਕਥਾਕਾਰ ਜਾਂ ਟੀਕਾਕਾਰ ਦੀ ਕੀ ਸਮਝ ਹੈ, ਇਹ ਇੱਕ ਵੱਖਰੀ ਗੱਲ ਹੈ।

ਗੁਰੂ ਦੀ ਮਤਿ ਗੁਰੂ ਦੀ ਆਪ ਉਚਾਰੀ ਬਾਣੀ ਤੋਂ ਹੀ ਪ੍ਰਾਪਤ ਹੁੰਦੀ ਹੈ, ਇਸਲਈ ਗੁਰਬਾਣੀ ਹੀ ਗੁਰਮਤਿ ਦਾ ਪ੍ਰਮਾਣਿਕ ਸੋਮਾ ਹੈ।

*****

## ੨. ਗੁਰੂ ਦੀ ਮਹੱਤਤਾ

*(ਸੁਆਮੀ)* ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਹਵਾਈ ਆਤਸ਼ਬਾਜ਼ੀ ਜਦੋਂ ਆਕਾਸ਼ ਵਿੱਚ ਜਾ ਕੇ ਫੱਟਦੀ ਹੈ, ਤਾਂ ਥੱਲੇ ਧਰਤੀ ਉੱਤੇ ਦੇਖਣ ਵਾਲੇ ਲੋਕਾਂ ਨੂੰ ਪਹਿਲਾਂ ਉਸ ਦੀ ਰੌਸ਼ਨੀ ਦਿੱਖਦੀ ਹੈ ਤੇ ਕੁੱਝ ਪਲ ਮਗਰੋਂ ਉਸ ਦੀ ਆਵਾਜ਼ ਸੁਣਦੀ ਹੈ। ਅਣਜਾਣ ਮਨੁੱਖ ਇਹ ਸਮਝਦਾ ਹੈ ਕਿ ਹਵਾਈ ਆਤਸ਼ਬਾਜ਼ੀ ਨੇ ਪਹਿਲਾਂ ਰੌਸ਼ਨੀ ਕੀਤੀ ਤੇ ਫਿਰ ਕੁੱਝ ਪਲ ਮਗਰੋਂ ਧਮਾਕਾ ਕੀਤਾ।

ਇੱਥੇ ਜੋ ਪ੍ਰਤੱਖ ਦਿੱਖ ਤੇ ਸੁਣ ਰਿਹਾ ਹੈ, ਉਹ ਇੱਕ ਅਣਜਾਣ ਮਨੁੱਖ ਦੇ ਚਿੱਤ ਵਿੱਚ ਭਰਮ ਪੈਦਾ ਕਰ ਰਿਹਾ ਹੈ।

ਪਰ ਕੋਈ ਵਿਗਿਆਨੀ ਉਸਨੂੰ ਇਹ ਭੇਦ ਸਮਝਾ ਸਕਦਾ ਹੈ ਕਿ ਧਮਾਕੇ ਦੀ ਰੌਸ਼ਨੀ ਤੇ ਆਵਾਜ਼ ਹੋਏ ਤਾਂ ਇੱਕੋ ਹੀ ਸਮੇਂ ਸਨ, ਪਰ ਰੌਸ਼ਨੀ ਦੀ ਗਤੀ ਤੇਜ਼ ਹੋਣ ਕਾਰਣ ਰੌਸ਼ਨੀ ਸਾਡੀਆਂ ਅੱਖਾਂ ਤੱਕ ਪਹਿਲਾਂ ਪਹੁੰਚ ਜਾਂਦੀ ਹੈ ਤੇ ਆਵਾਜ਼ ਦੀ ਗਤੀ ਰੌਸ਼ਨੀ ਨਾਲੋਂ ਘੱਟ ਹੋਣ ਕਾਰਣ ਆਵਾਜ਼ ਸਾਡੇ ਕੰਨਾਂ ਤੱਕ ਮਗਰੋਂ ਪੁੱਜਦੀ ਹੈ। ਰੌਸ਼ਨੀ ਦੀ ਸਪੀਡ ਤੇਜ਼ ਹੁੰਦੀ ਹੈ ਤੇ ਆਵਾਜ਼ ਦੀ ਸਪੀਡ ਉਸ ਨਾਲੋਂ ਕਾਫ਼ੀ ਘੱਟ ਹੁੰਦੀ ਹੈ।

ਜਿਵੇਂ ਸੰਸਾਰੀ ਘਟਨਾਵਾਂ ਦੀ ਵਿਗਿਆਨਕ ਵਿਆਖਿਆ ਸਾਨੂੰ ਵਿਗਿਆਨੀਆਂ ਤੋਂ ਮਿਲਦੀ ਹੈ, ਉਸੇ ਤਰ੍ਹਾਂ ਹੀ ਆਧਿਆਤਮਕ ਗਿਆਨ ਸਾਨੂੰ ਸਤਿਗੁਰੂ ਤੋਂ ਮਿਲਦਾ ਹੈ।

ਸਤਿਗੁਰੂ ਯਾਨੀ ਆਧਿਆਤਮਕ ਗੁਰੂ ਵੱਲੋਂ ਦਿੱਤੇ ਜਾਣ ਵਾਲੇ ਗਿਆਨ ਤੋਂ ਬਿਨ੍ਹਾਂ ਸਾਡਾ ਜੀਵਨ ਅਗਿਆਨਤਾ ਦੇ ਘੋਰ ਹਨੇਰੇ ਵਿੱਚ ਬੀਤਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰਮੁੱਖ ਪਿਆਰੇ ਭਾਈ ਭੱਟ ਨੱਲ ਜੀ ਦੇ ਪਵਿੱਤਰ ਵਚਨ ਹਨ:-

ਗੁਰ ਬਿਨੁ ਘੋਰੁ ਅੰਧਾਰੁ
ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ
ਗੁਰੂ ਬਿਨੁ ਮੁਕਤਿ ਨ ਪਾਵੈ ॥
ਗੁਰੁ ਕਰੁ ਸਚੁ ਬੀਚਾਰੁ
ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰੁ ਸਬਦ ਸਪੁੰਨ
ਅਘਨ ਕਟਹਿ ਸਭ ਤੇਰੇ ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ
ਗੁਰੂ ਸਤਿ ਕਵਿ ਨਲ੍ ਕਹਿ ॥

ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ
ਤੇ ਅਕਯਥ ਸੰਸਾਰ ਮਹਿ ॥੪॥੮॥
(ਅੰਗ ੧੩੯੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਬਿਨੁ ਘੋਰੁ ਅੰਧਾਰੁ
ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ
ਗੁਰੂ ਬਿਨੁ ਮੁਕਤਿ ਨ ਪਾਵੈ ॥

ਗੁਰੂ ਤੋਂ ਬਿਨ੍ਹਾਂ ਘੋਰ ਹਨੇਰਾ ਹੈ। ਬਾਹਰ ਤਾਂ ਭਾਵੇਂ ਚਾਨਣ ਹੈ। ਸੂਰਜ ਦਾ ਚਾਨਣ ਹੈ, ਬਿਜਲੀ ਦੀ ਰੌਸ਼ਨੀ ਹੈ। ਪਰ ਮਨ ਅੰਦਰ ਭਿਆਨਕ ਹਨੇਰਾ ਹੈ। ਇਹ ਹਨੇਰਾ ਅਗਿਆਨਤਾ ਦਾ ਹੈ। ਇਹ ਹਨੇਰਾ ਜੀਵਨ ਦੇ ਉਦੇਸ਼ ਨੂੰ ਨਾ ਸਮਝਣ ਦਾ ਹੈ।

ਸੂਰਜ ਵਗ਼ੈਰਾ ਦੇ ਚਾਨਣ ਤੋਂ ਇਲਾਵਾ ਵੀ ਕੋਈ ਹੋਰ ਰੌਸ਼ਨੀ ਹੁੰਦੀ ਹੈ, ਇਹ ਗੱਲ ਸੱਚੇ ਗੁਰੂ ਤੋਂ ਬਿਨ੍ਹਾਂ ਸਮਝ ਨਹੀਂ ਆਉਂਦੀ। ਗੁਰੂ ਬਿਨ੍ਹਾਂ ਸੁਰਤ ਨਹੀਂ ਹੁੰਦੀ। ਗੁਰੂ ਬਿਨ੍ਹਾਂ ਸਿੱਧੀ ਪ੍ਰਾਪਤ ਨਹੀਂ ਹੁੰਦੀ। ਗੁਰੂ ਬਿਨ੍ਹਾਂ ਆਤਮਾ ਨੂੰ ਕਰਮਾਂ ਅਤੇ ਕਰਮ ਫਲਾਂ ਤੋਂ ਮੁਕਤੀ ਨਹੀਂ ਮਿਲਦੀ।

ਗੁਰੁ ਕਰੁ ਸਚੁ ਬੀਚਾਰੁ
ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰੁ ਸਬਦ ਸਪੁੰਨ
ਅਘਨ ਕਟਹਿ ਸਭ ਤੇਰੇ ॥

ਤੂੰ ਗੁਰੂ ਕਰ, ਭਾਵ ਗੁਰੂ ਧਾਰਣ ਕਰ, ਇਹ ਸੱਚੀ ਵੀਚਾਰ ਹੈ। ਹੇ ਮੇਰੇ ਮਨ, ਗੁਰੂ ਧਾਰਣ ਕਰ। ਗੁਰੂ ਧਾਰਣ ਕਰ, ਜੋ ਸ਼ਬਦ ਨਾਲ ਸੰਪੰਨ ਹੈ, ਗਿਆਨ ਨਾਲ ਸੰਪੰਨ ਹੈ, ਸ਼ਬਦ-ਬ੍ਰਹਮ ਨਾਲ ਇੱਕ-ਮਿੱਕ ਹੈ। ਇਸ ਨਾਲ ਤੇਰੇ ਸਭ ਪਾਪ ਕੱਟੇ ਜਾਣਗੇ।

ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ
ਗੁਰੂ ਸਤਿ ਕਵਿ ਨਲ੍ ਕਹਿ ॥
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ
ਤੇ ਅਕਯਥ ਸੰਸਾਰ ਮਹਿ ॥੪॥੮॥

ਗੁਰੂ ਪਿਆਰੇ ਕਵੀ ਭੱਟ ਨਲਯ ਜੀ ਆਖਦੇ ਹਨ ਕਿ ਤੇਰੇ ਨੈਣਾਂ ਵਿੱਚ ਗੁਰੂ ਹੋਵੇ। ਭਾਵ, ਜਿੱਧਰ ਵੀ ਤੂੰ ਤੱਕੇਂ, ਤੈਨੂੰ ਤੇਰਾ ਗੁਰੂ ਦਿੱਸੇ। ਤੇਰੇ ਬੋਲਾਂ ਵਿੱਚ ਗੁਰੂ ਹੋਵੇ। ਭਾਵ, ਜੋ ਵੀ ਤੂੰ ਬੋਲੇਂ, ਉਹ ਗੁਰੂ ਅਨੁਸਾਰੀ ਹੋਵੇ। ਗੁਰੂ-ਗੁਰੂ ਕਹੋ। ਗੁਰੂ ਸਤਿ ਹੈ, ਭਾਵ ਸ਼ਬਦ-ਬ੍ਰਹਮ ਰੂਪ ਹੋਣ ਕਾਰਣ ਨਿਤਯ ਹੈ, ਹਮੇਸ਼ਾ ਰਹਿਣ ਵਾਲਾ ਹੈ। ਜਿਸਨੇ ਗੁਰੂ ਨੂੰ ਨਹੀਂ ਦੇਖਿਆ, ਜਿਸਨੇ ਗੁਰੂ ਨਹੀਂ ਧਾਰਿਆ, ਉਹ ਸੰਸਾਰ ਵਿੱਚ ਅਕਯਥ ਹੈ, ਅਸਫਲ ਹੈ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ॥੨॥
*(ਅੰਗ ੪੬੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਜੇ ਸੌ ਚੰਦਰਮਾ ਉਦੇ ਹੋ ਜਾਣ, ਹਜ਼ਾਰ ਸੂਰਜ ਚੜ੍ਹ ਪੈਣ। ਤਾਂ ਇੰਨਾ ਚਾਨਣ ਹੋਣ ਦੇ ਬਾਵਜੂਦ ਗੁਰੂ ਤੋਂ ਬਿਨ੍ਹਾਂ ਭਿਆਨਕ ਹਨੇਰਾ ਹੈ।

ਸਾਡੀ ਧਰਤੀ ਉੱਤੇ ਸੂਰਜ ਰੌਸ਼ਨੀ ਦਾ ਪ੍ਰਮੁੱਖ ਸੋਮਾ ਹੈ। ਪਰ ਇਹ ਬਾਹਰ ਦੇ ਹਨੇਰੇ ਨੂੰ ਹੀ ਦੂਰ ਕਰਦਾ ਹੈ।

ਬਾਹਰ ਦੇ ਹਨੇਰੇ ਨੂੰ ਤਾਂ ਚੰਦ ਤੇ ਸੂਰਜ ਦੂਰ ਕਰ ਸਕਦੇ ਹਨ, ਪਰ ਅੰਦਰ ਦੇ ਹਨੇਰੇ ਨੂੰ ਨਹੀਂ। ਅੰਦਰ ਦੇ ਹਨੇਰੇ ਨੂੰ ਬਾਹਰ ਦੇ ਚੰਦ ਤੇ ਸੂਰਜ ਕਿਵੇਂ ਦੂਰ ਕਰ ਸਕਦੇ ਹਨ? ਮਨ ਅੰਦਰ ਅਗਿਆਨਤਾ ਦਾ ਹਨੇਰਾ ਹੈ। ਅਗਿਆਨਤਾ ਦਾ ਹਨੇਰਾ ਗਿਆਨ ਦੀ ਰੌਸ਼ਨੀ ਨਾਲ ਹੀ ਦੂਰ

ਹੋ ਸਕਦਾ ਹੈ। ਗਿਆਨ ਦੀ ਰੌਸ਼ਨੀ ਤਾਂ ਸੱਚੇ ਗੁਰੂ ਨੇ ਹੀ ਦੇਣੀ ਹੈ। ਪੂਰਣ ਗਿਆਨੀ ਗੁਰੂ ਤੋਂ ਬਿਨ੍ਹਾਂ ਅੰਦਰ ਦਾ ਭਿਅੰਕਰ ਹਨੇਰਾ ਦੂਰ ਨਹੀਂ ਹੋ ਸਕਦਾ।

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।।
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।।
(ਅੰਗ ੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, "ਹੇ ਭਾਈ, ਗੁਰੂ ਤੋਂ ਬਿਨ੍ਹਾਂ ਗਿਆਨ ਨਹੀਂ ਪ੍ਰਾਪਤ ਹੁੰਦਾ। ਕੋਈ ਭਾਵੇਂ ਬ੍ਰਹਮਾ ਨੂੰ ਪੁੱਛ ਲਏ। ਭਾਵੇਂ ਨਾਰਦ ਨੂੰ ਪੁੱਛ ਲਏ। ਭਾਵੇਂ ਵੇਦ ਵਿਆਸ ਨੂੰ ਪੁੱਛ ਲਏ।"

ਭਾਵੇਂ ਬ੍ਰਹਮਾ ਜੀ ਵਰਗੇ, ਨਾਰਦ ਜੀ ਵਰਗੇ, ਵੇਦ ਵਿਆਸ ਜੀ ਵਰਗੇ ਗਿਆਨੀਆਂ ਤੋਂ ਤਸਦੀਕ ਕਰ ਲਵੋ। ਨਿਰਣਾ ਇਹ ਹੀ ਨਿਕਲੇਗਾ ਕਿ ਆਧਿਆਤਮਕ ਗੁਰੂ ਤੋਂ ਬਿਨ੍ਹਾਂ ਗਿਆਨ ਨਹੀਂ ਮਿਲ ਸਕਦਾ।

ਇਹ ਹੈ ਗੁਰੂ ਦੀ ਮਹੱਤਤਾ। ਇਹ ਹੈ ਗੁਰੂ ਦੀ ਮਹੱਤਤਾ, ਇੱਕ ਸਿੱਖ ਦੇ ਜੀਵਨ ਵਿੱਚ। ਸਿੱਖ ਦੀ ਹੋਂਦ ਹੀ ਗੁਰੂ ਦੇ ਕਾਰਣ ਹੈ। ਜੇ ਗੁਰੂ ਨਹੀਂ, ਤਾਂ ਸਿੱਖ ਵੀ ਨਹੀਂ। ਅਸੀਂ ਸਿੱਖ ਬਣਦੇ ਹੀ ਉਸ ਵਕ਼ਤ ਹਾਂ, ਜਦੋਂ ਗੁਰੂ ਧਾਰਣ ਕਰਦੇ ਹਾਂ। ਜਦੋਂ ਤਕ ਗੁਰੂ ਧਾਰਣ ਨਹੀਂ ਕੀਤਾ, ਅਸੀਂ ਸਿੱਖ ਨਹੀਂ ਬਣੇ। ਜਦੋਂ ਹੀ ਗੁਰੂ ਧਾਰਣ ਕਰ ਲਿਆ, ਅਸੀਂ ਸਿੱਖ ਬਣ ਗਏ। ਗੁਰੂ ਧਾਰ ਕੇ ਜੇ ਅਸੀਂ ਫਿਰ ਬੇਦਾਅਵਾ ਦੇ ਦਿੱਤਾ, ਤਾਂ ਅਸੀਂ ਫਿਰ ਸਿੱਖ ਨਹੀਂ ਰਹੇ, ਸਿੱਖੀ ਤੋਂ ਖ਼ਾਰਿਜ ਹੋ ਗਏ।

ਕਾਨੜਾ ਮਹਲਾ ੫ ॥
ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ

ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥
(ਅੰਗ ੧੨੯੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ
ਗੁਰੂ ਸਤਿ ਕਵਿ ਨਲ੍ਯ ਕਹਿ ॥

"ਗੁਰੁ ਨਯਣਿ" ਦੀ ਅਵਸਥਾ ਆ ਜਾਏਗੀ, ਤਾਂ ਅਸੀਂ ਸਿੱਖ ਹੋ ਜਾਵਾਂਗੇ। ਗੁਰੂ ਤਾਂ ਹਮੇਸ਼ਾ ਮੌਜੂਦ ਹੈ। ਪਰ ਅਸੀਂ ਸਿੱਖ ਉਦੋਂ ਹੀ ਬਣਾਂਗੇ, ਜਦੋਂ ਅਸੀਂ ਗੁਰੂ ਨੂੰ, ਭਾਵ, ਗੁਰੂ ਦੀ ਸਿੱਖਿਆ ਨੂੰ ਧਾਰਣ ਕਰ ਲਵਾਂਗੇ।

ਗੁਰੂ ਦੇ ਦਿੱਤੇ ਹੋਏ ਚਿੰਨ੍ਹ ਤਾਂ ਕੋਈ ਪਾਖੰਡੀ ਵੀ ਧਾਰਣ ਕਰ ਲੈਂਦਾ ਹੈ। ਪਰ ਗੁਰੂ ਦੀ ਸਿੱਖਿਆ ਨੂੰ ਤਾਂ ਕੋਈ ਗੁਰਸਿੱਖ ਹੀ ਧਾਰਣ ਕਰਦਾ ਹੈ। ਕੋਈ ਵੀ ਹੋਵੇ, ਉਹ ਸਿੱਖ ਬਣਦਾ ਹੀ ਉਦੋਂ ਹੈ, ਜਦੋਂ ਉਹ ਗੁਰੂ ਦੀ ਸਿੱਖਿਆ ਨੂੰ ਮੰਨ ਲਵੇ।

ਜੇ ਗੁਰੂ ਦੀ ਸਿੱਖਿਆ ਨਹੀਂ ਮੰਨੀ, ਜੇ ਗੁਰੂ ਧਾਰਣ ਨਹੀਂ ਕੀਤਾ, ਤਾਂ ਗੁਰਸਿੱਖ ਪਿਆਰੇ ਭੱਟ ਨਲਯ ਜੀ ਕਹਿੰਦੇ ਹਨ ਕਿ ਇਸ ਸੰਸਾਰ ਵਿੱਚ ਐਸੇ ਵਿਅਕਤੀ ਦਾ ਆਉਣਾ ਅਸਫਲ ਹੈ, ਨਿਸ਼ਫਲ ਹੈ।

ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ
ਤੇ ਅਕਯਥ ਸੰਸਾਰ ਮਹਿ ॥੪॥੮॥

ਗੁਰੂ ਤੋਂ ਬਿਨ੍ਹਾਂ ਜੀਵਨ ਫੱਲਹੀਣ ਹੈ। ਗੁਰੂ ਦੀ ਇਹ ਮਹੱਤਤਾ ਹੈ ਕਿ ਉਹ ਸਾਡੇ ਜੀਵਨ ਨੂੰ ਸਫਲ ਬਣਾ ਦਿੰਦਾ ਹੈ, ਫਲਦਾਇਕ ਬਣਾ ਦਿੰਦਾ ਹੈ।

ਗੁਰੂ ਤੋਂ ਬਿਨ੍ਹਾਂ ਤਾਂ ਜੀਵਨ ਘੋਰ ਅੰਧਕਾਰ ਹੈ। ਡਰਾਵਣਾ ਹਨੇਰਾ ਹੈ।

ਗੁਰ ਬਿਨੁ ਘੋਰੁ ਅੰਧਾਰੁ
ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ
ਗੁਰੂ ਬਿਨੁ ਮੁਕਤਿ ਨ ਪਾਵੈ ॥

ਡਰਾਵਣਾ ਹਨੇਰਾ ਹੈ ਤੇ ਗੁਰੂ ਤੋਂ ਬਿਨ੍ਹਾਂ ਸਮਝ ਹੀ ਨਹੀਂ ਆਉਂਦੀ ਕਿ ਇਸ ਖ਼ੌਫ਼ਨਾਕ ਹਨੇਰੇ ਵਿੱਚੋਂ ਨਿਕਲਨਾ ਕਿਵੇਂ ਹੈ। ਗੁਰੂ ਤੋਂ ਬਿਨ੍ਹਾਂ ਸਮਝ ਨਹੀਂ ਆਉਂਦੀ ਕਿ ਜੀਵਨ ਦਾ ਕੀ ਮਕਸਦ ਹੈ।

ਜੇ ਕਿਸੇ ਨੂੰ ਆਪਣੇ ਦਿਲ ਦਾ ਆਪਰੇਸ਼ਨ ਕਰਵਾਉਣ ਦੀ ਲੋੜ ਪੈ ਜਾਏ, ਤਾਂ ਉਹ ਦਿਲ ਦੇ ਮਾਹਿਰ ਡਾਕਟਰ ਕੋਲ ਜਾਏਗਾ। ਕਿਸੇ ਕਾਰਡੀਓਲੋਜਿਸਟ (cardiologist) ਕੋਲ ਜਾਏਗਾ, ਕਿਸੇ ਰਾਕੇਟ ਵਿਗਿਆਨੀ ਕੋਲ ਨਹੀਂ, ਹਾਲਾਂਕਿ ਰਾਕੇਟ ਵਿਗਿਆਨੀ ਵੀ ਤਾਂ ਆਪਣੇ ਵਿਸ਼ੇ (ਰਾਕੇਟ-ਵਿਗਿਆਨ) ਦਾ ਮਾਹਿਰ ਹੈ, ਪਰ ਉਹ ਸਰੀਰ ਦੀਆਂ ਬਿਮਾਰੀਆਂ ਦਾ ਇਲਾਜ ਕਰਨ ਦੀ ਕਾਬਲੀਅਤ ਤਾਂ ਨਹੀਂ ਰੱਖਦਾ। ਇਸੇ ਤਰ੍ਹਾਂ, ਆਧਿਆਤਮਿਕ ਗਿਆਨ ਲਈ ਕੋਈ ਜਿਗਿਆਸੂ ਕਿਸੇ ਆਧਿਆਤਮਿਕ ਮਾਹਿਰ ਕੋਲ ਹੀ ਜਾਏਗਾ, ਕਿਸੇ ਭੌਤਿਕ ਵਿਗਿਆਨੀ (ਸਾਇੰਟਿਸਟ) ਕੋਲ ਨਹੀਂ।

ਆਧਿਆਤਮਿਕ ਗਿਆਨ ਹਾਸਿਲ ਕਰਨ ਲਈ ਜੇ ਕੋਈ ਜਿਗਿਆਸੂ ਕਿਸੇ ਨਕਲੀ ਆਧਿਆਤਮਿਕ ਮਾਹਿਰ ਜਾਂ ਨਕਲੀ ਗੁਰੂ (ਕੱਚੇ ਗੁਰੂ) ਕੋਲ ਚਲਾ ਜਾਏ, ਤਾਂ ਉਹ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।

ਕਾਚੇ ਗੁਰ ਤੇ ਮੁਕਤਿ ਨ ਹੂਆ ॥

(ਅੰਗ ੯੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੋ ਆਪ ਹੀ ਆਧਿਆਤਮ ਤੋਂ ਕੋਰਾ ਹੈ, ਉਹ ਕਿਸੇ ਦੂਜੇ ਨੂੰ ਆਧਿਆਤਮ ਦੀ ਸਿੱਖਿਆ ਦੇ ਹੀ ਨਹੀਂ ਸਕਦਾ। ਆਧਿਆਤਮਕ ਗਿਆਨ ਦੀ ਰੌਸ਼ਨੀ ਤੋਂ ਵਾਂਝਾ ਮਨੁੱਖ ਖ਼ੁਦ ਗੁਰੂ ਬਣ ਕੇ ਬਹਿ ਜਾਏ, ਤਾਂ ਉਸਨੂੰ ਗੁਰੂ ਧਾਰਣ ਕਰਨ ਵਾਲਿਆਂ ਦੇ ਕਰਮ ਨਾ ਧਰਮ ਦੀ ਦਿਸ਼ਾ ਵੱਲ ਹੋਣਗੇ ਤੇ ਨਾ ਮੁਕਤੀ ਦੀ ਦਿਸ਼ਾ ਵੱਲ।

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
(ਅੰਗ ੯੫੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
ਬਿਨੁ ਸਤਿਗੁਰ ਨਾਉ ਨ ਪਾਈਐ
ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥
(ਅੰਗ ੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਗਤ ਸ੍ਰੀ ਰਾਮਾਨੰਦ ਜੀ ਆਪਣੇ ਸਤਿਗੁਰੂ ਤੋਂ ਬਲਿਹਾਰੀ ਜਾਂਦੇ ਹੋਏ ਆਖਦੇ ਹਨ: -

ਸਤਿਗੁਰ ਮੈ ਬਲਿਹਾਰੀ ਤੋਰ ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
(ਅੰਗ ੧੧੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਾਲ ਹੀ, ਉਹ ਗੁਰੂ ਦੇ ਸ਼ਬਦ ਦਾ ਜ਼ਿਕਰ ਕਰਦੇ ਹਨ, ਜੋ ਕਿ ਕਰੋੜ ਕਰਮਾਂ ਨੂੰ ਕੱਟ ਦੇਣ ਵਾਲਾ ਹੈ: -

ਰਾਮਾਨੰਦ ਸੁਆਮੀ ਰਮਤ ਬ੍ਰਹਮ ॥

ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥
(ਅੰਗ ੧੧੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਹ ਮਹੱਤਤਾ ਹੈ ਗੁਰੂ ਦੀ। ਇਸ ਲਈ ਆਧਿਆਤਮਿਕ ਜੀਵਨ ਵਿੱਚ ਗੁਰੂ ਦੀ ਬਹੁਤ ਲੋੜ ਹੈ।

*****

## ੩. ਗੁਰੂ ਕੌਣ ਹੈ?

(ਸੁਆਮੀ) ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਸੰਸਕ੍ਰਿਤ ਭਾਸ਼ਾ ਵਿੱਚ ਗਿਆਨ ਨੂੰ 'ਪ੍ਰਮਾ' ਵੀ ਆਖਿਆ ਜਾਂਦਾ ਹੈ। ਜੋ ਪ੍ਰਮਾ ਨੂੰ ਪ੍ਰਾਪਤ ਕਰਨ ਦਾ ਸਾਧਨ ਹੈ, ਉਸ ਨੂੰ ਭਾਰਤੀ ਦਰਸ਼ਨਾਂ ਵਿੱਚ 'ਪ੍ਰਮਾਣ' ਕਿਹਾ ਗਿਆ ਹੈ।

ਭਾਰਤੀ ਪੁਰਾਤਨ ਸ਼ਾਸਤਰਾਂ ਵਿੱਚ ਗਿਆਨ ਪ੍ਰਾਪਤ ਕਰਨ ਦੇ ਚਾਰ ਸਾਧਨ ਜਾਂ ਚਾਰ ਪ੍ਰਮਾਣ ਦੱਸੇ ਗਏ ਹਨ। ਇਹ ਚਾਰ ਪ੍ਰਮਾਣ ਇਸ ਪ੍ਰਕਾਰ ਹਨ: -

੧. ਪ੍ਰਤੱਖ ਪ੍ਰਮਾਣ

੨. ਅਨੁਮਾਨ ਪ੍ਰਮਾਣ
੩, ਉਪਮਾਨ ਪ੍ਰਮਾਣ, ਤੇ
੪. ਸ਼ਬਦ ਪ੍ਰਮਾਣ।

ਆਮ ਪ੍ਰਚੱਲਿਤ ਵਿਆਖਿਆ ਅਨੁਸਾਰ ਪ੍ਰਤੱਖ ਪ੍ਰਮਾਣ ਉਹ ਗਿਆਨ ਹੈ, ਜੋ ਕਿਸੇ ਨੂੰ ਉਸ ਸਮੇਂ ਪ੍ਰਾਪਤ ਹੁੰਦਾ ਹੈ, ਜਦੋਂ ਉਸ ਦੀ ਕਿਸੇ ਗਿਆਨ ਇਂਦਰੀ ਦਾ ਕਿਸੇ ਪ੍ਰਮੇਯ ਜਾਂ ਵਸਤੂ ਨਾਲ ਸੰਪਰਕ ਹੁੰਦਾ ਹੈ।

ਗਿਆਨ ਇਂਦਰੀਆਂ ਪੰਜ ਹਨ: -

੧. ਕੰਨ,
੨. ਚਮੜੀ,
੩. ਅੱਖਾਂ,
੪. ਜੀਭ (ਰਸਨਾ), ਤੇ
੫. ਨੱਕ

ਮਨ ਵੀ ਇੱਕ ਅੰਦਰੂਨੀ ਤੇ ਸੂਖਮ ਗਿਆਨ ਇਂਦਰੀ ਹੈ।

ਕੰਨ ਦਾ ਵਿਸ਼ਾ ਸ਼ਬਦ ਹੈ। ਚਮੜੀ ਦਾ ਵਿਸ਼ਾ ਸਪਰਸ਼ ਹੈ। ਅੱਖ ਦਾ ਵਿਸ਼ਾ ਰੂਪ ਹੈ। ਜੀਭ ਦਾ ਵਿਸ਼ਾ ਰਸ ਹੈ। ਤੇ, ਨੱਕ ਦਾ ਵਿਸ਼ਾ ਗੰਧ (Smell) ਹੈ।

ਕਿਸੇ ਦੀ ਆਵਾਜ਼ ਕੰਨ ਦੁਆਰਾ ਸੁਣ ਕੇ ਉਸ ਦੇ ਸ਼ਬਦ ਦਾ ਗਿਆਨ ਹੁੰਦਾ ਹੈ। ਕਿਸੇ ਵਸਤੂ ਨੂੰ ਚਮੜੀ (ਤਵੱਚਾ) ਨਾਲ ਛੂਹ ਕੇ ਉਸ ਵਸਤੂ ਦੇ ਸਪਰਸ਼ ਦਾ ਗਿਆਨ ਪ੍ਰਾਪਤ ਹੁੰਦਾ ਹੈ। ਜਦੋਂ ਅੱਖ ਕਿਸੇ ਫੁੱਲ ਨੂੰ ਵੇਖਦੀ ਹੈ, ਤਾਂ ਵੇਖਣ ਵਾਲੇ ਨੂੰ ਉਸ ਫੁੱਲ ਦੇ ਰੂਪ ਦਾ ਗਿਆਨ ਪ੍ਰਾਪਤ ਹੁੰਦਾ ਹੈ। ਕਿਸੇ ਵਸਤੂ ਨੂੰ ਚੱਖ ਕੇ ਉਸ ਵਸਤੂ ਦੇ ਸੁਆਦ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ। ਉਸੇ ਫੁੱਲ ਦੀ ਸੁਗੰਧੀ ਦੀ ਸਿੱਧੇ ਸੰਪਰਕ ਵਿੱਚ ਆ ਕੇ ਨੱਕ ਰਾਹੀਂ ਉਸ ਫੁੱਲ ਦੀ ਗੰਧ ਦਾ ਗਿਆਨ ਪ੍ਰਾਪਤ ਹੁੰਦਾ ਹੈ।

ਉਸ ਗਿਆਨ ਇੰਦਰੀ ਦਾ ਆਪਣੇ ਸੰਬੰਧਿਤ ਵਿਸ਼ੇ ਨਾਲ ਪ੍ਰਤੱਖ ਸੰਪਰਕ ਹੋਣ ਕਾਰਣ ਗਿਆਨ ਪ੍ਰਾਪਤ ਹੋਇਆ। ਇਸ ਲਈ ਇਸ ਗਿਆਨ ਦੇ ਇਸ ਸਾਧਨ ਨੂੰ ਪ੍ਰਤੱਖ ਪ੍ਰਮਾਣ ਕਿਹਾ ਗਿਆ ਹੈ।

ਦੂਜਾ ਸਾਧਨ 'ਅਨੁਮਾਨ ਪ੍ਰਮਾਣ' ਹੈ। ਅਨੁਮਾਨ ਦਾ ਅਰਥ ਹੈ, ਅੰਦਾਜ਼ਾ ਲਗਾਉਣਾ। ਗਿਆਨ ਦਾ ਉਹ ਸਾਧਨ, ਜਿਸ ਰਾਹੀਂ ਕੋਈ ਜਿਗਿਆਸੂ ਪ੍ਰੱਤਖ ਕੀਤੇ ਗਏ ਕਿਸੇ ਪਹਿਲੇ ਗਿਆਨ ਦੇ ਸਹਾਰੇ ਅੰਦਾਜ਼ਾ ਲਗਾ ਕੇ ਕਿਸੇ ਹੋਰ ਸਮੇਂ, ਕਿਸੀ ਹੋਰ ਸਥਿੱਤੀ ਵਿੱਚ ਕਿਸੇ ਵਸਤੂ ਦੇ ਕਿਸੇ ਵਿਸ਼ੇ ਦਾ ਗਿਆਨ ਪ੍ਰਾਪਤ ਕਰੇ, ਉਹ 'ਅਨੁਮਾਨ ਪ੍ਰਮਾਣ' ਹੈ।

ਉਦਾਹਰਣ ਦੇ ਤੌਰ 'ਤੇ, ਅਸੀਂ ਜਾਣਦੇ ਹਾਂ ਕਿ ਮੀਂਹ ਉਦੋਂ ਹੀ ਪੈਂਦਾ ਹੈ, ਜਦੋਂ ਬੱਦਲ ਮੌਜੂਦ ਹੋਣ। ਜੇ ਕਦੇ ਅਸੀਂ ਬੱਦਲ ਦੇਖੀਏ, ਤਾਂ ਅਸੀਂ ਅਨੁਮਾਨ ਲਗਾ ਸਕਦੇ ਹਾਂ ਕਿ ਮੀਂਹ ਪੈ ਸਕਦਾ ਹੈ।

ਤੀਜਾ ਸਾਧਨ ਉਪਮਾਨ ਪ੍ਰਮਾਣ ਹੈ। ਉਪਮਾ ਦਾ ਅਰਥ ਹੈ ਕਿਸੇ ਵਸਤੂ ਦੇ ਕਿਸੇ ਵਿਸ਼ੇ ਦੀ ਤੁਲਨਾ ਕਿਸੇ ਹੋਰ ਵਸਤੂ ਦੇ ਵਿਸ਼ੇ ਨਾਲ ਕਰਨੀ। ਉਦਾਹਰਣ ਵਜੋਂ, ਇਹ ਕਹਿਣਾ ਕਿ ਰਾਮ ਸ਼ਾਮ ਵਰਗਾ ਹੈ, ਰਾਮ ਦੀ ਤੁਲਨਾ ਸ਼ਾਮ ਨਾਲ ਕਰਨੀ ਹੈ।

ਚੌਥਾ ਸਾਧਨ ਸ਼ਬਦ ਪ੍ਰਮਾਣ ਹੈ।

ਹਵਾਈ ਆਤਸ਼ਬਾਜ਼ੀ ਜਦੋਂ ਆਕਾਸ਼ ਵਿੱਚ ਜਾ ਕੇ ਫੱਟਦੀ ਹੈ, ਤਾਂ ਥੱਲੇ ਧਰਤੀ ਉੱਤੇ ਦੇਖਣ ਵਾਲੇ ਨੂੰ ਪਹਿਲਾਂ ਉਸ ਦੀ ਰੌਸ਼ਨੀ ਦਿੱਖਦੀ ਹੈ ਤੇ ਕੁੱਝ ਪਲ ਮਗਰੋਂ ਉਸ ਦੀ ਆਵਾਜ਼ ਸੁਣਦੀ ਹੈ। ਸਾਧਾਰਣ ਮਨੁੱਖ ਇਹ ਸਮਝਦਾ ਹੈ ਕਿ ਹਵਾਈ ਆਤਸ਼ਬਾਜ਼ੀ ਨੇ ਪਹਿਲਾਂ ਰੌਸ਼ਨੀ ਕੀਤੀ ਤੇ ਫਿਰ ਕੁੱਝ ਪਲ ਮਗਰੋਂ ਧਮਾਕਾ ਕੀਤਾ। ਇੱਥੇ ਜੋ ਪ੍ਰਤੱਖ ਦਿੱਖ ਤੇ ਸੁਣ

ਰਿਹਾ ਹੈ, ਉਹ ਇੱਕ ਸਾਧਾਰਣ ਮਨੁੱਖ ਦੇ ਚਿੱਤ ਵਿੱਚ ਭਰਮ ਪੈਦਾ ਕਰ ਰਿਹਾ ਹੈ।

ਪਰ ਕੋਈ ਵਿਗਿਆਨੀ ਸਾਨੂੰ ਇਹ ਸਮਝਾ ਦਿੰਦਾ ਹੈ ਕਿ ਧਮਾਕੇ ਦੀ ਰੌਸ਼ਨੀ ਤੇ ਆਵਾਜ਼ ਤਾਂ ਇੱਕੋ ਸਮੇਂ ਹੀ ਹੋਏ, ਪਰ ਰੌਸ਼ਨੀ ਦੀ ਗਤੀ ਤੇਜ਼ ਹੋਣ ਕਾਰਣ ਰੌਸ਼ਨੀ ਸਾਡੀ ਅੱਖ ਤੱਕ ਪਹਿਲਾਂ ਪਹੁੰਚ ਜਾਂਦੀ ਹੈ ਤੇ ਆਵਾਜ਼ ਦੀ ਗਤੀ ਰੌਸ਼ਨੀ ਨਾਲੋਂ ਘੱਟ ਹੋਣ ਕਾਰਣ ਆਵਾਜ਼ ਸਾਡੇ ਕੰਨਾਂ ਤੱਕ ਮਗਰੋਂ ਪਹੁੰਚਦੀ ਹੈ।

ਜਿਵੇਂ ਸੰਸਾਰੀ ਘਟਨਾਵਾਂ ਦੀ ਵਿਗਿਆਨਕ ਵਿਆਖਿਆ ਸਾਨੂੰ ਵਿਗਿਆਨੀ ਤੋਂ ਮਿਲਦੀ ਹੈ, ਉਸੇ ਤਰ੍ਹਾਂ ਹੀ ਅਧਿਆਤਮਕ ਗਿਆਨ ਸਾਨੂੰ ਸਤਿਗੁਰੂ ਤੋਂ ਮਿਲਦਾ ਹੈ। ਸਤਿਗੁਰੂ ਇਹ ਗਿਆਨ ਸਾਨੂੰ ਸ਼ਬਦ ਰਾਹੀਂ ਦਿੰਦਾ ਹੈ, ਬਾਣੀ ਰਾਹੀਂ ਦਿੰਦਾ ਹੈ।

ਸ਼ਬਦ ਹੀ ਅਸਲ ਗੁਰੂ ਹੈ। ਸ਼ਬਦ ਗੁਰੂ ਦੀ ਪਰੰਪਰਾ ਸ਼ਾਸਤਰੀ ਤੇ ਪੁਰਾਤਨ ਪਰੰਪਰਾ ਹੈ।

ਪੁਰਾਤਨ ਸਮੇਂ ਤੋਂ ਹੀ 'ਸ਼ਬਦ' ਦਾ ਭਾਵ ਗੁਰੂ ਦੇ ਉਪਦੇਸ਼ ਤੋਂ ਲਿਆ ਜਾਂਦਾ ਰਿਹਾ ਹੈ। ਗੁਰੂ ਦੇ ਉਪਦੇਸ਼ ਨੂੰ ਗੁਰਬਾਣੀ ਵਿੱਚ ਵੀ ਗੁਰੂ ਦਾ ਸਬਦ ਜਾਂ ਸਬਦ-ਗੁਰੂ ਕਿਹਾ ਗਿਆ ਹੈ।

ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥
ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥
*(ਅੰਗ ੫੯੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਆਧਿਆਤਮ ਦੇ ਖੇਤਰ ਵਿੱਚ ਸਤਿਗੁਰੂ ਦਾ ਵਚਨ ਹੀ ਸ਼ਬਦ ਪ੍ਰਮਾਣ ਹੈ। ਇਸੇ ਕਾਰਣ ਸਤਿਗੁਰੂ ਦੇ ਵਚਨ ਨੂੰ ਸਿਰਫ਼ 'ਸ਼ਬਦ' ਹੀ ਆਖ ਲਿਆ ਜਾਂਦਾ ਹੈ। ਕੋਈ ਸਰੀਰ ਸਤਿਗੁਰੂ ਨਹੀਂ ਹੁੰਦਾ, ਬਲਕਿ ਉਸ ਅੰਦਰ

ਵਸਦਾ ਹੋਇਆ ਆਧਿਆਤਮਿਕ ਗਿਆਨ ਹੀ ਸਤਿਗੁਰੂ ਹੁੰਦਾ ਹੈ। ਇਹ ਆਧਿਆਤਮਿਕ ਗਿਆਨ ਹੀ ਸ਼ਬਦਾਂ ਜਾਂ ਵਚਨਾਂ (ਬੋਲਾਂ) ਰਾਹੀਂ ਪ੍ਰਗਟ ਹੋ ਕੇ ਜਿਗਿਆਸੂ ਕੋਲ ਪੁੱਜਦਾ ਹੈ। ਇਸਲਈ 'ਸ਼ਬਦ' ਹੀ ਅਸਲ ਸਤਿਗੁਰੂ ਹੁੰਦਾ ਹੈ।

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
*(ਅੰਗ ੫੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਬ੍ਰਹਮ-ਗਿਆਨ ਦੀ ਪ੍ਰਾਪਤੀ ਦੀ ਯਾਤਰਾ ਦੇ ਤਿੰਨ ਕਦਮ ਹਨ। ਇਹ ਤਿੰਨ ਕਦਮ ਇਸ ਪ੍ਰਕਾਰ ਹਨ: -

੧. 'ਸ਼ਬਦ' (ਗੁਰੂ ਦਾ ਵਚਨ) ਸੁਣਨਾ,
੨. 'ਸ਼ਬਦ' ਦੀ ਵਿਚਾਰ ਕਰਨੀ, ਤੇ
੩. ਸਮਾਧੀ ਰਾਹੀਂ ਬ੍ਰਹਮ-ਗਿਆਨ।

ਸਤਿਗੁਰੂ ਦੇ ਸ਼ਬਦ ਨੂੰ ਸੁਣ ਕੇ ਕੋਈ ਜਿਗਿਆਸੂ ਆਧਿਆਤਮਿਕ ਖੇਤਰ ਵਿੱਚ ਕਿਰਿਆਸ਼ੀਲ ਹੁੰਦਾ ਹੈ, ਉੱਦਮ ਕਰਦਾ ਹੈ। ਸਤਿਗੁਰੂ ਦਾ 'ਸ਼ਬਦ' ਸੁਣਨਾ ਹੀ ਬ੍ਰਹਮ-ਗਿਆਨ ਪ੍ਰਾਪਤ ਕਰਨ ਦੀ ਯਾਤਰਾ ਦਾ ਪਹਿਲਾ ਕਦਮ ਹੈ।

ਫਿਰ ਉਹ ਸਤਿਗੁਰੂ ਦੇ ਸ਼ਬਦ ਉੱਤੇ ਲਗਾਤਾਰ ਵੀਚਾਰ ਕਰਦਾ ਹੈ। ਇਹ ਸ਼ਬਦ-ਵੀਚਾਰ ਹੀ ਬ੍ਰਹਮ-ਗਿਆਨ ਪ੍ਰਾਪਤ ਕਰਨ ਦੇ ਰਾਸਤੇ ਦਾ ਦੂਜਾ ਕਦਮ ਹੈ।

ਉਹ 'ਸ਼ਬਦ' ਵਿੱਚ ਦੱਸੇ ਗਏ ਰਾਸਤੇ ਉੱਤੇ ਚੱਲਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਇੱਕ ਅਜਿਹੀ ਆਧਿਆਤਮਿਕ ਸਥਿੱਤੀ ਵਿੱਚ ਪੁੱਜ ਜਾਂਦਾ ਹੈ, ਜਿਸ ਨੂੰ ਸਮਾਧੀ (ਸਹਿਜ-ਸਮਾਧੀ) ਆਖਿਆ ਜਾਂਦਾ ਹੈ। ਸਮਾਧੀ

ਦੌਰਾਨ ਪ੍ਰਾਪਤ ਕੀਤਾ ਗਿਆਨ ਹੀ ਪ੍ਰਤੱਖ ਬ੍ਰਹਮ-ਗਿਆਨ ਹੈ। ਇਹ ਹੀ ਆਖ਼ਰੀ ਕਦਮ ਹੈ।

ਕਬੀਰ ਮਨੁ ਸੀਤਲੁ ਭਇਆ
ਪਾਇਆ ਬ੍ਰਹਮ ਗਿਆਨੁ ॥
ਜਿਨਿ ਜੁਆਲਾ ਜਗੁ ਜਾਰਿਆ
ਸੁ ਜਨ ਕੇ ਉਦਕ ਸਮਾਨਿ ॥੧੭੫॥
(ਅੰਗ ੧੩੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਨ੍ਹਾਂ ਸਾਰੇ ਕਦਮਾਂ ਦਾ ਆਧਾਰ ਗੁਰੂ ਦਾ 'ਸ਼ਬਦ' ਹੀ ਹੈ। ਸੋ, ਮੂਲ ਰੂਪ ਵਿੱਚ ਗਿਆਨ (ਅੰਗ ਬ੍ਰਹਮ-ਗਿਆਨ) ਦਾ ਆਧਾਰ ਸਿਰਫ਼ 'ਸ਼ਬਦ' ਜਾਂ ਗੁਰਬਾਣੀ ਹੀ ਸਿੱਧ ਹੁੰਦੀ ਹੈ।

ਪਰਮਾਤਮਾ ਨੇ ਜਿਨ੍ਹਾਂ ਦੇ ਮੱਥੇ 'ਤੇ ਧੁਰੋਂ ਭਾਗ ਲਿੱਖੇ ਹੁੰਦੇ ਹਨ, ਉਨ੍ਹਾਂ ਨੂੰ ਸੱਚੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਸੱਚਾ ਗੁਰੂ ਆਪਣੇ ਸਿੱਖ ਨੂੰ ਉਪਦੇਸ਼ ਬਾਣੀ ਰਾਹੀਂ ਹੀ ਕਰਦਾ ਹੈ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।।
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।। (ਅੰਗ ੯੮੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਣੀ ਹੀ ਗੁਰੂ ਹੈ। ਗੁਰੂ ਬਾਣੀ ਵਿੱਚ ਹੈ। ਭਾਵ ਗੁਰੂ ਆਪਣੇ ਸਿੱਖ ਨੂੰ ਉਪਦੇਸ਼ ਬਾਣੀ ਰਾਹੀਂ ਹੀ ਕਰਦਾ ਹੈ। ਬਾਣੀ ਵਿੱਚ ਅੰਮ੍ਰਿਤ ਹੈ, ਜਿਸਨੂੰ ਸਿੱਖ ਸੰਭਾਲਦਾ ਹੈ। ਗੁਰੂ ਆਪਣੀ ਬਾਣੀ ਕਹਿੰਦਾ ਹੈ, ਭਾਵ ਬਾਣੀ ਉਚਾਰਦਾ ਹੈ। ਸੇਵਕ-ਜਨ ਉਸ ਬਾਣੀ ਵਿੱਚ ਦੱਸੀ ਗਈ ਸਿੱਖਿਆ ਨੂੰ ਮੰਨਦਾ ਹੈ। ਇਸ ਤਰ੍ਹਾਂ ਪ੍ਰਤੱਖ ਰੂਪ ਨਾਲ ਗੁਰੂ ਆਪਣੇ ਸਿੱਖ ਨੂੰ ਤਾਰ ਦਿੰਦਾ ਹੈ।

*****

## ੪. ਗੁਰੂ ਕਿਸ ਨੂੰ ਮਿਲਦਾ ਹੈ?

(ਸੁਆਮੀ) ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਪਰਮਾਤਮਾ ਦੀ ਪ੍ਰਾਪਤੀ ਤਕ ਦਾ ਰਾਸਤਾ ਸਾਨੂੰ ਸਤਿਗੁਰੂ ਦਿਖਾਉਂਦਾ ਹੈ। ਪਰਮਾਤਮਾ ਨਾਲ ਮਿਲਨ ਹੋਣ ਦੀ ਯਾਤਰਾ ਵਿੱਚ ਸਤਿਗੁਰੂ ਦਾ ਖ਼ਾਸ ਮੁਕਾਮ ਹੈ। ਸਤਿਗੁਰੂ ਦੀ ਪ੍ਰਾਪਤੀ ਨਾ ਹੋਵੇ, ਤਾਂ ਪਰਮ-ਸੱਚ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ; ਪਰਮਾਤਮਾ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ।

ਇਹ ਹੀ ਵਜ੍ਹਾ ਹੈ ਕਿ ਜਿਗਿਆਸੂ ਜਨ ਹਮੇਸ਼ਾ ਹੀ ਸਤਿਗੁਰੂ ਦੀ ਭਾਲ ਵਿੱਚ ਰਹਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰਮੁੱਖ ਪਿਆਰੇ ਭੱਟ ਭਿਖਾ ਜੀ ਦੇ ਇਹ ਪਵਿੱਤਰ ਵਚਨ ਦਰਜ ਹਨ:

ਰਹਿਓ ਸੰਤ ਹਉ ਟੋਲਿ
ਸਾਧ ਬਹੁਤੇਰੇ ਡਿਠੇ॥
ਸੰਨਿਆਸੀ ਤਪਸੀਅਹ
ਮੁਖਹੁ ਏ ਪੰਡਿਤ ਮਿਠੇ॥
ਬਰਸੁ ਏਕੁ ਹਉ ਫਿਰਿਓ
ਕਿਨੈ ਨਹੁ ਪਰਚਉ ਲਾਯਉ॥
ਕਹਤਿਅਹ ਕਹਤੀ ਸੁਣੀ
ਰਹਤ ਕੋ ਖੁਸੀ ਨ ਆਯਉ॥
ਹਰਿ ਨਾਮੁ ਛੋਡਿ ਦੂਜੈ ਲਗੇ
ਤਿਨ੍ ਕੇ ਗੁਣ ਹਉ ਕਿਆ ਕਹਉ॥

ਗੁਰੁ ਦਯਿ ਮਿਲਾਯਉ ਭਿਖਿਆ
ਜਿਵ ਤੂ ਰਖਹਿ ਤਿਵ ਰਹਉ॥੨॥੨੦॥
(ਅੰਗ ੧੩੯੫-੧੩੯੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਿਖਾ ਜੀ ਫ਼ੁਰਮਾਉਂਦੇ ਹਨ ਕਿ ਦਯਿ ਨੇ, ਪਰਮਾਤਮਾ ਨੇ ਗੁਰੂ ਮਿਲਾ ਦਿੱਤਾ ਹੈ। ਗੁਰੁ ਦਯਿ ਮਿਲਾਯਉ ਭਿਖਿਆ।

ਗੁਰੂ ਦੀ ਤਲਾਸ਼ ਵਿੱਚ ਭੱਟ ਭਿਖਾ ਜੀ ਇੱਕ ਸਾਲ ਫਿਰਦੇ ਰਹੇ। ਬਰਸੁ ਏਕੁ ਹਉ ਫਿਰਿਓ। ਇਹ ਤਲਾਸ਼ ਉਹ ਆਪਣੇ ਵੱਲੋਂ ਕਰਦੇ ਰਹੇ। ਗੁਰੂ ਦੀ ਤਲਾਸ਼ ਕਰਦੇ ਰਹੇ। ਪਰ ਸੱਚੇ ਗੁਰੂ ਦੀ ਪ੍ਰਾਪਤੀ ਨਾ ਹੋ ਸਕੀ।

ਸਤਿਗੁਰੂ ਦੀ ਪ੍ਰਾਪਤੀ ਉਦੋਂ ਹੀ ਹੋਈ, ਜਦੋਂ ਖ਼ੁਦ ਪਰਮਾਤਮਾ ਨੇ, ਦਯਿ ਨੇ ਉਹਨਾਂ ਨੂੰ ਗੁਰੂ ਨਾਲ ਮਿਲਾਇਆ। ਗੁਰੁ ਦਯਿ ਮਿਲਾਯਉ ਭਿਖਿਆ। ਦਯਿ ਨੇ ਗੁਰੂ ਮਿਲਾਇਆ। ਦਇਆਵਾਨ ਪਰਮਾਤਮਾ ਨੇ ਗੁਰੂ ਮਿਲਾਇਆ।

ਪਰਮਾਤਮਾ ਨੇ ਧੁਰ ਤੋਂ ਹੀ ਲੇਖ ਲਿਖੇ ਹੋਏ ਹਨ। ਜਿਸ ਦੇ ਮੱਥੇ ਉੱਤੇ ਧੁਰੋਂ ਹੀ ਇਹ ਲੇਖ ਲਿਖੇ ਹਨ ਕਿ ਉਸਨੂੰ ਸਤਿਗੁਰੂ ਦੀ ਪ੍ਰਾਪਤੀ ਹੋਣੀ ਹੈ, ਉਸਨੂੰ ਸਤਿਗੁਰੂ ਦੀ ਪ੍ਰਾਪਤੀ ਹੋ ਜਾਏਗੀ।

ਜਿਨ ਮਸਤਕਿ ਧੁਰਿ ਹਰਿ ਲਿਖਿਆ
ਤਿਨਾ ਸਤਿਗੁਰੁ ਮਿਲਿਆ ਰਾਮਰਾਜੇ॥
(ਅੰਗ ੪੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਸਦੇ ਮਸਤਕ ਉੱਤੇ ਧੁਰ ਤੋਂ ਹਰਿ ਨੇ ਲਿੱਖ ਦਿੱਤਾ ਹੈ, ਹੇ ਰਾਮ ਰਾਜੇ ! ਉਹਨਾਂ ਨੂੰ ਸਤਿਗੁਰੂ ਮਿਲ ਗਿਆ।

ਜਿਸਦੇ ਮੱਥੇ ‘ਤੇ ਪਰਮਾਤਮਾ ਨੇ ਅਜਿਹੇ ਭਾਗ ਨਹੀਂ ਲਿੱਖੇ, ਉਸਨੂੰ ਸਤਿਗੁਰੂ ਦੀ ਪ੍ਰਾਪਤੀ ਨਹੀਂ ਹੋਏਗੀ।

ਬਿਨੁ ਭਾਗਾ ਸਤਿਗੁਰੁ ਨ ਮਿਲੈ
ਘਰਿ ਬੈਠਿਆ ਨਿਕਟਿ ਨਿਤ ਪਾਸਿ॥
ਅੰਤਰਿ ਅਗਿਆਨ ਦੁਖੁ ਭਰਮੁ ਹੈ
ਵਿਚਿ ਪੜਦਾ ਦੂਰਿ ਪਈਆਸਿ॥
*(ਅੰਗ ੪੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ
ਜੇ ਲੋਚੈ ਸਭੁ ਕੋਇ॥
*(ਅੰਗ ੪੯੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਕਈ ਲੋਕ ਐਸੇ ਦਾਅਵੇ ਕਰਦੇ ਮਿਲ ਜਾਂਦੇ ਹਨ ਕਿ ਉਨ੍ਹਾਂ ਨੇ ਇੰਨੇ ਲੋਕਾਂ ਨੂੰ ਗੁਰੂ ਦੇ ਲੜ੍ਹ ਲਾਇਆ ਹੈ, ਇੰਨੇ ਲੋਕਾਂ ਨੂੰ ਗੁਰੂ ਵਾਲੇ ਬਣਾਇਆ ਹੈ। ਉਨ੍ਹਾਂ ਦਾ ਅਜਿਹਾ ਕਹਿਣਾ ਬੱਸ ਉਨ੍ਹਾਂ ਦਾ ਅਹੰਕਾਰ ਹੀ ਹੈ। ਕਿਸੇ ਵਿੱਚ ਇੰਨੀ ਹੈਸੀਅਤ ਹੁੰਦੀ ਹੀ ਨਹੀਂ ਕਿ ਉਹ ਕਿਸੇ ਨੂੰ ਗੁਰੂ-ਵਾਲਾ ਬਣਾ ਦਏ। ਗੁਰੂ-ਵਾਲਾ ਤਾਂ ਉਹ ਹੀ ਬਣਦਾ ਹੈ, ਜਿਸਦੇ ਮੱਥੇ ਉੱਤੇ ਧੁਰੋਂ ਪਰਮਾਤਮਾ ਨੇ ਹੀ ਭਾਗ ਲਿਖੇ ਹੋਣ।

ਕੋਈ ਜਿਗਿਆਸੂ ਮੇਰੀ ਕੋਈ ਗੱਲ ਸੁਣ ਕੇ ਗੁਰੂ-ਵਾਲਾ ਬਣ ਜਾਏ, ਤਾਂ ਅਜਿਹਾ ਇਸ ਕਰਕੇ ਹੈ ਕਿ ਉਸਦੇ ਮਸਤਕ ਉੱਤੇ ਪਰਮਾਤਮਾ ਨੇ ਅਜਿਹੇ ਭਾਗ ਲਿਖੇ ਹੋਏ ਸਨ ਕਿ ਉਹ ਗੁਰੂ-ਵਾਲਾ ਬਣੇਗਾ। ਇਸ ਵਿੱਚ ਮੇਰਾ ਤਾਂ ਕੁੱਝ ਵੀ ਨਹੀਂ। ਹਾਂ, ਇੰਨਾ ਜ਼ਰੂਰ ਹੈ ਕਿ ਪਰਮਾਤਮਾ ਨੇ ਮੈਨੂੰ ਇੱਕ ਸਾਧਨ ਬਣਾ ਦਿੱਤਾ।

ਉਹ ਵਿਅਕਤੀ ਮੇਰੇ ਕਹਿਣ ‘ਤੇ ਗੁਰੂ-ਵਾਲਾ ਨਹੀਂ ਬਣਿਆ, ਸਗੋਂ ਇਸ ਲਈ ਗੁਰੂ-ਵਾਲਾ ਬਣਿਆ, ਕਿਉਂਕਿ ਪਰਮਾਤਮਾ ਨੇ ਉਸਦੇ ਮਸਤਕ ‘ਤੇ

ਅਜਿਹੇ ਭਾਗ ਲਿਖੇ ਹੋਏ ਸਨ। ਮੈਂ ਤਾਂ ਬੱਸ ਇੱਕ ਸਾਧਨ ਬਣਿਆ। ਪਰਮਾਤਮਾ ਨੇ ਮੈਨੂੰ ਸਾਧਨ ਵਜੋਂ ਵਰਤ ਲਿਆ।

ਜੇ ਮੈਂ ਐਸੇ ਦਾਅਵੇ ਕਰਾਂ ਕਿ ਉਹ ਮੇਰੇ ਕਹਿਣ 'ਤੇ ਗੁਰੂ-ਵਾਲਾ ਬਣਿਆ ਹੈ ਜਾਂ ਉਸਨੂੰ ਮੈਂ ਗੁਰੂ-ਵਾਲਾ ਬਣਾਇਆ ਹੈ, ਤਾਂ ਇਹ ਮੇਰੀ ਅਗਿਆਨਤਾ ਹੀ ਹੋਏਗੀ; ਮੇਰੀ ਮੂਰਖਤਾ ਹੀ ਹੋਏਗੀ।

ਜੇ ਮੇਰੇ ਕਹਿਣ 'ਤੇ ਕੋਈ ਵਿਅਕਤੀ ਗੁਰੂ-ਵਾਲਾ ਬਣ ਸਕਦਾ ਹੈ, ਤਾਂ ਫਿਰ ਹਰ ਕੋਈ ਮੇਰੀ ਕਹਿਣ 'ਤੇ ਗੁਰੂ-ਵਾਲਾ ਕਿਉਂ ਨਹੀਂ ਬਣ ਜਾਂਦਾ? ਜੇ ਮੇਰੀ ਇੰਨੀ ਹੈਸੀਅਤ ਹੈ ਕਿ ਮੈਂ ਕਿਸੇ ਨੂੰ ਗੁਰੂ-ਵਾਲਾ ਬਣਾ ਸਕਾਂ, ਤਾਂ ਮੈਂ ਹਰ ਕਿਸੇ ਨੂੰ ਹੀ ਗੁਰੂ-ਵਾਲਾ ਕਿਉਂ ਨਹੀਂ ਬਣਾ ਲੈਂਦਾ?

ਹਕੀਕਤ ਇਹ ਹੈ ਕਿ ਕਿਸੇ ਵਿੱਚ ਵੀ ਇਹ ਹੈਸੀਅਤ ਨਹੀਂ ਕਿ ਉਹ ਕਿਸੇ ਨੂੰ ਗੁਰੂ-ਵਾਲਾ ਬਣਾ ਸਕੇ। ਗੁਰੂ-ਵਾਲਾ ਉਹ ਹੀ ਬਣਦਾ ਹੈ, ਜਿਸਦੇ ਮੱਥੇ 'ਤੇ ਭਾਗ ਲਿਖੇ ਹੁੰਦੇ ਹਨ। ਇਹ ਭਾਗ ਧੁਰੋਂ ਹੀ ਲਿੱਖੇ ਜਾਂਦੇ ਹਨ। ਇਹ ਭਾਗ ਖ਼ੁਦ ਪਰਮਾਤਮਾ ਹੀ ਬਖ਼ਸ਼ਿਸ਼ ਕਰਕੇ ਲਿੱਖਦਾ ਹੈ।

ਪਉੜੀ ॥
ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ
ਤਾ ਤਿਨੀ ਖਸਮੁ ਧਿਆਇਆ ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ
ਤੁਧੁ ਵੇਕੀ ਜਗਤੁ ਉਪਾਇਆ ॥
ਇਕਨਾ ਨੋ ਤੂੰ ਮੇਲਿ ਲੈਹਿ
ਇਕਿ ਆਪਹੁ ਤੁਧੁ ਖੁਆਇਆ ॥
ਗੁਰ ਕਿਰਪਾ ਤੇ ਜਾਣਿਆ
ਜਿਥੈ ਤੁਧੁ ਆਪੁ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥੧੧॥
*(ਅੰਗ ੪੬੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ
ਤਾ ਤਿਨੀ ਖਸਮੁ ਧਿਆਇਆ ॥

ਹੇ ਪ੍ਰਭੂ, ਧੁਰ ਤੋਂ ਹੀ ਜਿਸ ਨੂੰ ਤੂੰ ਬਖ਼ਸ਼ਿਸ਼ ਕੀਤੀ ਹੈ, ਉਹਨਾਂ ਨੇ ਹੀ ਆਪਣੇ ਮਾਲਿਕ ਪ੍ਰਭੂ ਨੂੰ ਧਿਆਇਆ ਹੈ।

ਏਨਾ ਜੰਤਾ ਕੈ ਵਸਿ ਕਿਛੁ ਨਾਹੀ
ਤੁਧੁ ਵੇਕੀ ਜਗਤੁ ਉਪਾਇਆ ॥

ਇਨ੍ਹਾਂ ਜੰਤਾਂ ਦੇ ਹੱਥ ਵਿੱਚ ਕੁੱਝ ਨਹੀਂ। ਤੂੰ ਭਾਂਤ-ਭਾਂਤ ਦਾ ਜਗਤ ਪੈਦਾ ਕੀਤਾ ਹੈ।

ਇਨ੍ਹਾਂ ਜੀਵਾਂ ਦੇ ਵੱਸ ਦੀ ਗੱਲ ਨਹੀਂ ਕਿ ਉਹ ਆਪਣੀ ਮਰਜ਼ੀ ਨਾਲ ਪ੍ਰਭੂ-ਭਗਤੀ ਕਰ ਸਕਣ।

ਇਕਨਾ ਨੋ ਤੂੰ ਮੇਲਿ ਲੈਹਿ
ਇਕਿ ਆਪਹੁ ਤੁਧੁ ਖੁਆਇਆ ॥

ਹੇ ਪ੍ਰਭੂ, ਕਈਆਂ ਨੂੰ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ ਤੇ ਕਈਆਂ ਨੂੰ ਆਪਣੇ ਤੋਂ ਖੁੰਝਾ ਦਿੰਦਾ ਹੈਂ, ਆਪਣੇ ਤੋਂ ਦੂਰ ਕਰ ਦਿੰਦਾ ਹੈਂ।

ਗੁਰ ਕਿਰਪਾ ਤੇ ਜਾਣਿਆ
ਜਿਥੈ ਤੁਧੁ ਆਪੁ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥੧੧॥

ਉਸਨੇ ਹੀ ਗੁਰੂ ਦੀ ਕਿਰਪਾ ਨਾਲ ਤੈਨੂੰ ਜਾਣਿਆ ਹੈ, ਜਿਸ ਮਨੁੱਖ ਦੇ ਹਿਰਦੇ ਵਿੱਚ ਤੂੰ ਆਪਣੇ ਆਪ ਬਾਰੇ ਸਮਝਾ ਦਿੱਤਾ ਹੈ। ਉਹ ਸਹਿਜ ਨਾਲ ਹੀ ਤੇਰੇ ਵਿੱਚ ਸਮਾ ਗਿਆ ਹੈ।

ਪ੍ਰਭੂ-ਭਗਤੀ ਉਹ ਹੀ ਕਰ ਸਕਦਾ ਹੈ, ਜਿਸਤੋਂ ਪ੍ਰਭੂ ਆਪ ਹੀ ਭਗਤੀ ਕਰਾ ਲਵੇ। ਜਿਸ ਤੋਂ ਉਸਨੇ ਭਗਤੀ ਕਰਾਉਣੀ ਹੁੰਦੀ ਹੈ, ਉਸ ਦਾ ਸਤਿਗੁਰੂ ਨਾਲ ਮਿਲਾਪ ਕਰਾ ਦਿੰਦਾ ਹੈ।

ਬਹੁਤ ਵਿਰਲੇ ਹੁੰਦੇ ਹਨ, ਜਿਨ੍ਹਾਂ ਦੇ ਮਸਤਕ ਉੱਤੇ ਧੁਰੋਂ ਪਰਮਾਤਮਾ ਨੇ ਸਤਿਗੁਰੂ ਦਾ ਮਿਲਾਪ ਹੋਣਾ ਲਿੱਖ ਦਿੱਤਾ ਹੈ। ਉਨ੍ਹਾਂ ਦੇ ਅੰਦਰੋਂ ਗਿਆਨ ਦਾ ਹਨੇਰਾ ਖ਼ਤਮ ਹੋ ਜਾਂਦਾ ਹੈ।

ਜਿਨ ਮਸਤਕਿ ਧੁਰਿ ਹਰਿ ਲਿਖਿਆ
ਤਿਨਾ ਸਤਿਗੁਰੁ ਮਿਲਿਆ ਰਾਮਰਾਜੇ॥
ਅਗਿਆਨੁ ਅੰਧੇਰਾ ਕਟਿਆ
ਗੁਰ ਗਿਆਨੁ ਘਟਿ ਬਲਿਆ॥
ਹਰਿ ਲਧਾ ਰਤਨੁ ਪਦਾਰਥੋ
ਫਿਰਿ ਬਹੁੜਿ ਨ ਚਲਿਆ॥
ਜਨ ਨਾਨਕ ਨਾਮੁ ਆਰਾਧਿਆ
ਆਰਾਧਿ ਹਰਿ ਮਿਲਿਆ॥
(ਅੰਗ ੪੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਨ ਮਸਤਕਿ ਧੁਰਿ ਹਰਿ ਲਿਖਿਆ
ਤਿਨਾ ਸਤਿਗੁਰੁ ਮਿਲਿਆ ਰਾਮਰਾਜੇ॥

ਜਿਨ੍ਹਾਂ ਦੇ ਮਸਤਕ ਉੱਤੇ ਧੁਰੋਂ ਹਰੀ ਨੇ ਲਿੱਖ ਦਿੱਤਾ ਹੈ, ਉਨ੍ਹਾਂ ਨੂੰ ਸਤਿਗੁਰੂ ਮਿਲ ਗਿਆ ਹੈ।

ਅਗਿਆਨੁ ਅੰਧੇਰਾ ਕਟਿਆ
ਗੁਰ ਗਿਆਨੁ ਘਟਿ ਬਲਿਆ॥

ਜਿਨ੍ਹਾਂ ਨੂੰ ਸਤਿਗੁਰੂ ਮਿਲ ਗਿਆ ਹੈ, ਉਨ੍ਹਾਂ ਦੇ ਅੰਦਰੋਂ ਅਗਿਆਨ-ਰੂਪੀ ਹਨੇਰਾ ਖ਼ਤਮ ਹੋ ਗਿਆ ਹੈ। ਉਨ੍ਹਾਂ ਦੇ ਅੰਤਹਕਰਣ ਵਿੱਚ ਗੁਰੂ ਦਾ ਗਿਆਨ ਰੌਸ਼ਨ ਹੋ ਗਿਆ ਹੈ।

ਹਰਿ ਲਧਾ ਰਤਨੁ ਪਦਾਰਥੋ
ਫਿਰਿ ਬਹੁੜਿ ਨ ਚਲਿਆ॥

ਉਨ੍ਹਾਂ ਨੂੰ ਹਰੀ-ਰਤਨ ਪਦਾਰਥ ਲੱਭ ਗਿਆ ਹੈ, ਜੋ ਫਿਰ ਕਦੀ ਗਵਾਚੇਗਾ ਨਹੀਂ, ਨਸ਼ਟ ਨਹੀਂ ਹੋਏਗਾ।

ਜਨ ਨਾਨਕ ਨਾਮੁ ਆਰਾਧਿਆ
ਆਰਾਧਿ ਹਰਿ ਮਿਲਿਆ॥

ਸਤਿਗੁਰੂ ਰਾਮਦਾਸ ਜੀ ਮਹਾਰਾਜ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨਾਮ ਨਾਲ ਆਖਦੇ ਹਨ ਕਿ ਜਿਨ੍ਹਾਂ ਨੇ ਪ੍ਰਭੂ ਦਾ ਨਾਮ ਆਰਾਧਿਆ ਹੈ, ਉਨ੍ਹਾਂ ਨੂੰ ਉਹ ਪ੍ਰਭੂ-ਨਾਮ ਆਰਾਧ ਕੇ ਹਰੀ ਦੀ ਪ੍ਰਾਪਤੀ ਹੋ ਗਈ।

*****

## ੫. ਗੁਰੂ ਮਿਲਣ ਤੋਂ ਭਾਵ ਕੀ ਹੈ?

*(ਸੁਆਮੀ)* ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਜਿਨ ਮਸਤਕਿ ਧੁਰਿ ਹਰਿ ਲਿਖਿਆ
ਤਿਨਾ ਸਤਿਗੁਰੁ ਮਿਲਿਆ ਰਾਮਰਾਜੇ।।
(ਅੰਗ ੪੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਨ੍ਹਾਂ ਦੇ ਮਸਤਕ ਉੱਤੇ ਧੁਰੋਂ ਹਰੀ ਨੇ ਲਿੱਖ ਦਿੱਤਾ ਹੈ, ਉਨ੍ਹਾਂ ਨੂੰ ਸਤਿਗੁਰੂ ਮਿਲ ਗਿਆ ਹੈ।

ਸਤਿਗੁਰੂ ਦਾ ਮਿਲ ਜਾਣਾ ਸਤਿਗੁਰੂ ਦੇ ਸਿਰਫ਼ ਸ਼ਰੀਰ ਦੇ ਦਰਸ਼ਨ ਹੋ ਜਾਣਾ ਨਹੀਂ ਹੈ। ਸਤਿਗੁਰੂ ਨਾਨਕ ਦੇਵ ਜੀ ਦੇ ਸ਼ਰੀਰ ਦੇ ਦਰਸ਼ਨ ਤਾਂ ਕਈਆਂ ਨੂੰ ਹੋਏ, ਪਰ ਸਤਿਗੁਰੂ ਨਾਨਕ ਦੇਵ ਜੀ ਦੇ ਸ਼ਰੀਰ ਦੇ ਦਰਸ਼ਨ ਕਰਕੇ ਵੀ ਕਈ ਲੋਕ ਉਹਨਾਂ ਦੇ ਗਿਆਨ ਤੋਂ ਵਾਂਝੇ ਹੀ ਰਹੇ। ਉਹ ਸਤਿਗੁਰੂ ਤੋਂ ਗਿਆਨ ਪ੍ਰਾਪਤ ਨਹੀਂ ਕਰ ਸਕੇ। ਸਤਿਗੁਰੂ ਨੂੰ ਮਿਲ ਕੇ ਵੀ ਉਹ ਸਤਿਗੁਰੂ ਨੂੰ ਮਿਲ ਨਾ ਸਕੇ।

ਚੰਦੂ ਨੂੰ ਸਤਿਗੁਰੂ ਅਰਜੁਨ ਦੇਵ ਜੀ ਨੂੰ ਦੇਖਣ ਦਾ ਸੁਭਾਗ ਪ੍ਰਾਪਤ ਹੋਇਆ ਸੀ। ਸਤਿਗੁਰੂ ਨੂੰ ਦੇਖ ਤਾਂ ਲਿਆ, ਪਰ ਉਸਨੂੰ ਸਤਿਗੁਰੂ ਦੀ ਪ੍ਰਾਪਤੀ ਨਹੀਂ ਹੋਈ। ਉਸ ਨਜ਼ਰ ਨਾਲ ਉਸਨੇ ਵੇਖਿਆ ਹੀ ਨਹੀਂ। ਉਹ ਨਜ਼ਰ ਹੀ ਉਸ ਕੋਲ ਨਹੀਂ ਸੀ। ਉਸਦੇ ਮਸਤਕ ਉੱਤੇ ਧੁਰੋਂ ਐਸੇ ਭਾਗ ਲਿੱਖੇ ਹੀ ਨਹੀਂ ਗਏ ਸਨ।

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
(ਅੰਗ ੫੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇੱਥੋਂ ਤਕ ਕਿ ਸਤਿਗੁਰੂ ਦੇ ਘਰ ਵਿੱਚ, ਸਤਿਗੁਰੂ ਦੇ ਪਰਿਵਾਰ ਵਿੱਚ ਪੈਦਾ ਹੋ ਕੇ ਵੀ ਅਭਾਗੇ ਵਿਅਕਤੀ ਸਤਿਗੁਰੂ ਤੋਂ ਗਿਆਨ ਪ੍ਰਾਪਤ ਨਹੀਂ ਕਰ ਸਕੇ। ਸਤਿਗੁਰੂ ਦੇ ਪਰਿਵਾਰ ਵਿੱਚ ਪੈਦਾ ਹੋਣਾ ਤਾਂ ਉਨ੍ਹਾਂ ਦੇ ਭਾਗਾਂ

ਵਿੱਚ ਸੀ, ਪਰ ਸਤਿਗੁਰੂ ਨੂੰ ਮਨ ਕਰਕੇ ਮਿਲ ਲੈਣਾ ਉਨ੍ਹਾਂ ਦੇ ਮਸਤਕ ਉੱਤੇ ਨਹੀਂ ਲਿਖਿਆ ਗਿਆ ਸੀ।

ਉਹ ਸਤਿਗੁਰੂ ਨੂੰ ਮਿਲ ਕੇ ਵੀ ਸਤਿਗੁਰੂ ਨੂੰ ਮਿਲ ਨਹੀਂ ਮਿਲ ਸਕੇ। ਉਹ ਐਸੇ ਭਾਗਾਂ ਵਾਲੇ ਸਨ ਹੀ ਨਹੀਂ ਕਿ ਸਤਿਗੁਰੂ ਨੂੰ ਮਿਲ ਸਕਦੇ।

ਬਿਨੁ ਭਾਗਾ ਸਤਿਗੁਰੁ ਨ ਮਿਲੈ
ਘਰਿ ਬੈਠਿਆ ਨਿਕਟਿ ਨਿਤ ਪਾਸਿ।।
(ਅੰਗ ੪੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਿਨ੍ਹਾਂ ਭਾਗਾਂ ਤੋਂ ਸਤਿਗੁਰੂ ਨਹੀਂ ਮਿਲਦਾ।

ਸਤਿਗੁਰੂ ਮਿਲਣ ਤੋਂ ਕੀ ਭਾਵ ਹੈ?

ਸਤਿਗੁਰੂ ਮਿਲਣ ਤੋਂ ਭਾਵ ਹੈ ਕਿ ਉਸ ਸਤਿਗੁਰੂ ਉੱਤੇ ਨਿਸ਼ਚਾ ਹੋ ਗਿਆ ਹੈ। ਇਹ ਯਕੀਨ ਹੋ ਗਿਆ ਹੈ ਕਿ ਇਹ ਹੀ ਉਹ ਮੁਕਤੀ-ਦਾਤਾ ਹੈ, ਜੋ ਮੈਨੂੰ ਜਨਮ-ਮਰਣ ਦੇ ਚੱਕਰ ਤੋਂ ਕੱਢ ਦਏਗਾ। ਅਸੀਂ ਉਸਦੇ ਦਿੱਤੇ ਉਪਦੇਸ਼ ਅਨੁਸਾਰ ਚਲਣਾ ਸ਼ੁਰੂ ਕਰ ਦਿੱਤਾ ਹੈ। ਸਤਿਗੁਰੂ ਮਿਲਣ ਤੋਂ ਭਾਵ ਹੈ ਕਿ ਅਸੀਂ ਹੁਣ ਅਸਲ ਮਾਅਨਿਆਂ ਵਿੱਚ ਸਿੱਖ ਹੋ ਗਏ ਹਾਂ, ਗੁਰਸਿੱਖ ਹੋ ਗਏ ਹਾਂ। ਸਤਿਗੁਰੂ ਮਿਲਣ ਤੋਂ ਭਾਵ ਹੈ ਕਿ ਅਸੀਂ ਹੁਣ ਦੁਬਿਧਾ ਛੱਡ ਕੇ ਪ੍ਰਭੂ-ਪ੍ਰਾਪਤੀ ਦੇ ਰਾਸਤੇ ‘ਤੇ ਤੁਰ ਪਏ ਹਾਂ।

ਕੋਈ ਸਤਿਗੁਰੂ ਦੀ ਹਜ਼ੂਰੀ ਵਿੱਚ ਹਾਜ਼ਿਰ ਤਾਂ ਹੀ ਮੰਨਿਆ ਜਾਂਦਾ ਹੈ, ਜੇ ਉਹ ਸਤਿਗੁਰੂ ਦੇ ਵਚਨਾਂ ਨੂੰ ਗ੍ਰਹਿਣ ਕਰ ਰਿਹਾ ਹੋਏ। ਸਤਿਗੁਰੂ ਦੀ ਹਜ਼ੂਰੀ ਵਿੱਚ ਅਗਰ ਕੁੱਝ ਲੋਕ ਹਿੰਸਾ ਕਰਨ, ਕਿਰਪਾਨਾਂ ਚਲਾਉਣ, ਗਾਲੀ-ਗਲੋਚ ਕਰਨ, ਇੱਕ-ਦੂਜੇ ਦੀਆਂ ਪੱਗਾਂ ਉਤਾਰਣ, ਆਪਣੇ ਅਹੰਕਾਰ ਦੀ ਨੁਮਾਇਸ਼ ਕਰਨ, ਤਾਂ ਅਜਿਹੇ ਲੋਕ ਸਤਿਗੁਰੂ ਨੂੰ ਮਿਲ ਕੇ ਵੀ ਸਤਿਗੁਰੂ ਨੂੰ ਮਿਲ ਨਹੀਂ ਸਕੇ।

ਉਹਨਾਂ ਦੇ ਭਾਗ ਨਹੀਂ ਹਨ ਕਿ ਉਹਨਾਂ ਨੂੰ ਸਤਿਗੁਰੂ ਮਿਲ ਸਕੇ। ਉਹਨਾਂ ਦੇ ਝਗੜੇ ਬੱਸ ਧਾਰਮਿਕ ਸਥਾਨਾਂ ਉੱਤੇ ਕਬਜ਼ਾ ਕਰਨ ਲਈ ਹਨ। ਉਹਨਾਂ ਦੇ ਝਗੜੇ ਬੱਸ ਧਾਰਮਿਕ ਸਥਾਨਾਂ ਦੀ ਦੌਲਤ ਉੱਤੇ ਕਬਜ਼ਾ ਕਰਨ ਲਈ ਹਨ। ਉਹਨਾਂ ਦੇ ਝਗੜੇ ਬੱਸ ਧਾਰਮਿਕ ਸਥਾਨਾਂ ਉੱਤੇ ਕਬਜ਼ਾ ਕਰਕੇ ਸਿਆਸਤ ਖੇਡਣ ਲਈ ਹਨ। ਉਹਨਾਂ ਦੇ ਝਗੜੇ ਬੱਸ ਆਪਣੇ ਹੰਕਾਰ ਦੀ ਨੁਮਾਇਸ਼ ਕਰਨ ਲਈ ਹਨ।

ਜੇ ਉਹਨਾਂ ਦੇ ਦਿਲ ਵਿੱਚ ਸਤਿਗੁਰੂ ਲਈ ਪ੍ਰੇਮ ਹੋਏ, ਜੇ ਉਹਨਾਂ ਦੇ ਦਿਲ ਵਿੱਚ ਸਤਿਗੁਰੂ ਦਾ ਨਿਰਮਲ ਭੈ ਹੋਏ, ਤਾਂ ਉਹ ਸਤਿਗੁਰੂ ਦੀ ਹਜ਼ੂਰੀ ਵਿੱਚ ਇਹ ਸਭ ਕੁਕਰਮ ਨਾ ਕਰਨ। ਤਲਵਾਰਾਂ ਨਾ ਚਲਾਉਣ। ਗਾਲ੍ਹ ਨਾ ਕੱਢਣ। ਆਪਣੇ ਵਿਰੋਧੀਆਂ ਦੀਆਂ ਪੱਗਾਂ ਨਾ ਉਤਾਰਣ।

ਕੀ ਪ੍ਰਤੱਖ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿੱਚ ਐਸੇ ਲੋਕ ਇਹ ਸਭ ਕਰਨ ਦੀ ਜੁੱਰਅਤ ਕਰਦੇ? ਨਹੀਂ, ਉਹਨਾਂ ਦੀ ਇੰਨੀ ਹਿੰਮਤ ਹੀ ਨਾ ਹੁੰਦੀ। ਪਰ ਜੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਇਹ ਸਭ ਕਰ ਰਹੇ ਹਨ, ਤਾਂ ਇਸਦਾ ਇੱਕ ਹੀ ਮਤਲਬ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਤੱਖ ਰੂਪ ਨਹੀਂ ਸਮਝਦੇ। ਇਸਲਈ ਇਹਨਾਂ ਨੂੰ ਅਸਲ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਰੂਪ ਵਿੱਚ ਪਹਿਚਾਣ ਹੋਈ ਹੀ ਨਹੀਂ। ਜਦ ਗੁਰੂ ਦੀ ਪਹਿਚਾਣ ਹੀ ਨਹੀਂ ਹੋਈ, ਤਾਂ ਉਹ ਬਦਨਸੀਬ ਲੋਕ ਗੁਰੂ ਨੂੰ ਮਿਲ ਕੇ ਵੀ ਨਾ ਮਿਲੇ ਹੀ ਹੋ ਗਏ।

ਗੁਰੂ ਨੇ ਕਿਹਾ: -

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
*(ਅੰਗ ੪੭੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।*

ਜੇ ਸਾਨੂੰ ਗੁਰੂ ਮਿਲਿਆ ਹੈ, ਤਾਂ ਅਸੀਂ ਗੁਰੂ ਦਾ ਇਹ ਹੁਕਮ ਵੀ ਜ਼ਰੂਰ ਸੁਣਿਆ ਹੋਏਗਾ। ਜੇ ਸੁਣਿਆ ਹੈ, ਤਾਂ ਮੰਨਿਆ ਵੀ ਹੋਏਗਾ। ਜੇ ਸੁਣਿਆ ਨਹੀਂ, ਜੇ ਮੰਨਿਆ ਨਹੀਂ, ਤਾਂ ਫਿਰ ਸਾਫ਼ ਜਿਹੀ ਗੱਲ ਹੈ ਕਿ ਸਾਨੂੰ ਗੁਰੂ ਮਿਲਿਆ ਹੀ ਨਹੀਂ। ਧਾਰਮਿਕ ਚਿੰਨ੍ਹ ਧਾਰਣ ਕਰਕੇ ਦਾਅਵੇ ਅਸੀਂ ਜੋ ਮਰਜ਼ੀ ਪਏ ਕਰੀਏ, ਪਰ ਜੇ ਗੁਰੂ ਦੀ ਗੱਲ ਨੂੰ ਮੰਨਿਆ ਹੀ ਨਹੀਂ, ਤਾਂ ਗੁਰੂ ਦੇ ਹੋਏ ਹੀ ਨਹੀਂ।

ਨੰਨੈ ਨਾਹ ਭੋਗ ਨਿਤ ਭੋਗੈ
ਨਾ ਡੀਠਾ ਨਾ ਸੰਮ੍ਹਲਿਆ ॥
ਗਲੀ ਹਉ ਸੋਹਾਗਣਿ ਭੈਣੇ
ਕੰਤੁ ਨ ਕਬਹੂੰ ਮੈ ਮਿਲਿਆ ॥੨੩॥
(ਅੰਗ ੪੩੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬੱਸ ਗੱਲਾਂ ਦੀ ਹੀ ਸੋਹਾਗਣ ਹਾਂ। ਬੱਸ, ਕਹਿਣ ਨੂੰ ਹੀ ਸੋਹਾਗਣ ਹਾਂ। ਬੱਸ ਨਾਮ ਦੀ ਹੀ ਸੋਹਾਗਣ ਹਾਂ। ਪ੍ਰਭੂ ਕੰਤ ਕਦੇ ਵੀ ਮਿਲਿਆ ਨਹੀਂ। ਬਸ ਨਾਮ ਦੇ ਹੀ ਸਿੱਖ ਹਾਂ। ਸਤਿਗੁਰੂ ਅਸਲ ਵਿੱਚ ਅਜੇ ਮਿਲਿਆ ਹੀ ਨਹੀਂ ਹੈ।

ਸੋਹਾਗਣ ਹੋਣ ਦੇ ਚਿੰਨ੍ਹ ਧਾਰਣ ਕਰ ਲਏ ਹਨ ਬੱਸ। ਸਿੱਖ ਹੋਣ ਦੇ ਚਿੰਨ੍ਹ ਧਾਰਣ ਕਰ ਲਏ ਹਨ ਬੱਸ।

ਸਹੀ ਅਰਥਾਂ ਵਿੱਚ ਸਤਿਗੁਰੂ ਸਿਰਫ਼ ਉਨ੍ਹਾਂ ਨੂੰ ਹੀ ਮਿਲਿਆ, ਜਿਨ੍ਹਾਂ ਦੇ ਮਸਤਕ ਉੱਤੇ ਧੁਰੋਂ ਹੀ ਹਰੀ ਨੇ ਲਿੱਖ ਦਿੱਤਾ ਹੈ।

ਜਿਨ ਮਸਤਕਿ ਧੁਰਿ ਹਰਿ ਲਿਖਿਆ
ਤਿਨਾ ਸਤਿਗੁਰੁ ਮਿਲਿਆ ਰਾਮਰਾਜੇ।।
(ਅੰਗ ੪੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

*****

## ੬. ਸਿੱਖ ਕੌਣ ਹੈ?

*(ਸੁਆਮੀ) ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'*

'ਸਿੱਖ' ਲਫ਼ਜ਼ ਸੰਸਕ੍ਰਿਤ ਭਾਸ਼ਾ ਦੇ ਲਫ਼ਜ਼ 'ਸ਼ਿਸ਼ਯ' (शिष्य) ਦਾ ਸਮਾਨਾਰਥਕ ਹੈ, ਜਿਸਦਾ ਮਤਲਬ ਹੈ, ਚੇਲਾ ਜਾਂ ਸ਼ਾਗਿਰਦ। ਜੋ ਕਿਸੇ ਗੁਰੂ ਦਾ, ਕਿਸੇ ਅਧਿਆਪਕ ਦਾ ਸ਼ਾਗਿਰਦ ਹੈ, ਉਹ ਸਿੱਖ ਆਖਿਆ ਜਾਂਦਾ ਹੈ। ਜੋ ਕਿਸੇ ਗੁਰੂ ਤੋਂ ਸਿੱਖਿਆ ਹਾਸਿਲ ਕਰਦਾ ਹੈ, ਉਹ ਸਿੱਖ ਹੈ।

ਇਹ ਸ਼ਾਬਦਿਕ ਅਰਥ ਹਨ। ਇਹ ਕੋਸ਼ (dictionary, ਡਿਕਸ਼ਨਰੀ) ਦੇ ਅਰਥ ਹਨ।

ਆਧਿਆਤਮ ਦੇ ਖੇਤਰ ਵਿੱਚ ਸਿੱਖ ਉਹ ਹੈ, ਜੋ ਸਤਿਗੁਰੂ ਤੋਂ ਰੂਹਾਨੀਅਤ ਦੀ ਸਿੱਖਿਆ ਹਾਸਲ ਕਰਦਾ ਹੈ।

ਰੂਹਾਨੀਅਤ ਦੇ ਖੇਤਰ ਵਿੱਚ ਸਿੱਖ ਦਾ ਇੱਕ ਬਹੁਤ ਖ਼ਾਸ ਗੁਣ ਦਸਦੇ ਹੋਏ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:-

ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚਿ ਆਵੈ॥
*(ਅੰਗ ੬੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਉਹ ਵਿਅਕਤੀ ਸਿੱਖ ਹੈ, ਮਿੱਤਰ ਹੈ, ਭਰਾ ਹੈ, ਜੋ ਗੁਰੂ ਦੇ ਭਾਣੇ ਵਿੱਚ ਚੱਲੇ। ਗੁਰੂ ਦੀ ਆਗਿਆ ਅਨੁਸਾਰ ਚੱਲਣ ਵਾਲਾ ਹੀ ਸਿੱਖ ਕਿਹਾ ਜਾਂਦਾ ਹੈ।

ਜੋ ਗੁਰੂ ਦੀ ਆਗਿਆ ਅਨੁਸਾਰ ਨਾ ਚੱਲੇ, ਜੋ ਆਪਣੇ ਮਨ ਅਨੁਸਾਰ ਚੱਲੇ, ਉਸ ਬਾਰੇ ਕੀ ਕਿਹਾ ਹੈ?

ਆਪਣੈ ਭਾਣੈ ਜੋ ਚਲੈ ਭਾਈ
ਵਿਛੁੜਿ ਚੋਟਾ ਖਾਵੈ॥
(ਅੰਗ ੬੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੋ ਆਪਣੇ ਮਨ ਦੀ ਮਰਜ਼ੀ ਅਨੁਸਾਰ ਚੱਲੇ, ਹੇ ਭਾਈ ! ਉਹ (ਗੁਰੂ ਤੋਂ) ਵਿੱਛੜ ਕੇ ਚੋਟਾਂ ਖਾਂਦਾ ਹੈ।

ਬੱਸ ਆਪਣੇ ਮਨ ਦੀ ਹੀ ਮੰਨੀ। ਗੁਰੂ ਦੀ ਨਹੀਂ ਮੰਨੀ। ਜਦ ਗੁਰੂ ਦੀ ਮੰਨੀ ਹੀ ਨਹੀਂ, ਤਾਂ ਭਾਵ ਇਹ ਹੋਇਆ ਕਿ ਗੁਰੂ ਤੋਂ ਵਿੱਛੜ ਗਿਆ।

ਸ਼ਰੀਰ ਕਰਕੇ ਭਾਵੇਂ ਗੁਰੂ ਤੋਂ ਨਾ ਵੀ ਵਿੱਛੜਿਆ ਹੋਵੇ, ਮਨ ਕਰਕੇ ਤਾਂ ਜ਼ਰੂਰ ਗੁਰੂ ਤੋਂ ਵਿੱਛੜ ਗਿਆ। ਗੁਰੂ ਤੋਂ ਵੱਖ ਹੋ ਗਿਆ।

ਗੁਰੂ ਤੋਂ ਵੱਖ ਹੋ ਗਿਆ, ਭਾਵ, ਹੁਣ ਉਹ ਗੁਰੂ ਦਾ ਨਹੀਂ ਰਿਹਾ। ਹੁਣ ਉਹ ਸਿੱਖ ਨਹੀਂ ਰਿਹਾ।

ਸਿੱਖ ਬਣਨ ਦੀ ਪਹਿਲੀ ਸ਼ਰਤ ਹੀ ਇਹ ਹੈ ਕਿ "ਗੁਰ ਕੇ ਭਾਣੇ ਵਿਚਿ ਆਵੈ॥" ਗੁਰੂ ਦੇ ਭਾਣੇ ਵਿੱਚ ਚੱਲੇ। ਗੁਰੂ ਦੀ ਆਗਿਆ ਅਨੁਸਾਰ ਚੱਲੇ। ਗੁਰੂ ਦੀ ਦਿੱਤੀ ਸਿੱਖਿਆ ਉੱਤੇ ਅਮਲ ਕਰੇ।

ਗੁਰੂ ਰਾਮਦਾਸ ਜੀ ਮਹਾਰਾਜ ਇੱਕ ਸਿੱਖ ਦੇ ਨਿਤਨੇਮ ਦਾ ਵਰਨਣ ਇੰਞ ਕਰਦੇ ਹਨ:-

ਮਃ ੪ ॥

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥
*(ਅੰਗ ੩੦੫-੩੦੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਜੋ ਸਤਿਗੁਰੂ ਦਾ ਸਿੱਖ ਅਖਵਾਉਂਦਾ ਹੈ, ਉਹ ਸਵੇਰੇ ਉੱਠ ਕੇ ਹਰੀ ਦਾ ਨਾਮ ਧਿਆਉਂਦਾ ਹੈ। ਪ੍ਰਭਾਤ ਵੇਲੇ ਉੱਠ ਕੇ ਉਹ ਉੱਦਮ ਕਰਦਾ ਹੈ। ਇਸ਼ਨਾਨ ਕਰਦਾ ਹੈ। ਪ੍ਰਭੂ-ਨਾਮ-ਅੰਮ੍ਰਿਤ ਦੇ ਸਰੋਵਰ ਵਿੱਚ ਨਹਾਉਂਦਾ ਹੈ।

ਗੁਰੂ ਦੇ ਉਪਦੇਸ਼ ਦੁਆਰਾ ਉਹ ਹਰੀ ਦਾ ਜਾਪ ਕਰਦਾ ਹੈ, ਜਿਸ ਨਾਲ ਉਸਦੇ ਪਾਪ ਉਤਰ ਜਾਂਦੇ ਹਨ। ਦਿਨ ਚੜ੍ਹੇ ਉਹ ਗੁਰੂ ਦੀ ਬਾਣੀ ਦਾ ਗਾਇਨ ਕਰਦਾ ਹੈ। ਬੈਠਦਿਆਂ-ਉਠਦਿਆਂ ਹਰੀ ਦਾ ਨਾਮ ਧਿਆਉਂਦਾ ਹੈ।

ਜੋ ਹਰ ਸਾਹ ਦੇ ਨਾਲ ਮੇਰੇ ਹਰੀ-ਪ੍ਰਭੂ ਨੂੰ ਯਾਦ ਕਰਦਾ ਹੈ, ਐਸਾ ਗੁਰਸਿੱਖ ਆਪਣੇ ਗੁਰੂ ਦੇ ਮਨ ਨੂੰ ਚੰਗਾ ਲੱਗਦਾ ਹੈ। ਜਿਸ ਉੱਤੇ ਮੇਰਾ ਪ੍ਰਭੂ ਦਇਆ ਕਰੇ, ਉਸ ਗੁਰਸਿੱਖ ਨੂੰ ਗੁਰੂ ਉਪਦੇਸ਼ ਦਿੰਦਾ ਹੈ।

ਗੁਰੂ ਸਾਹਿਬ ਜੀ ਆਖਦੇ ਹਨ ਕਿ ਮੈਂ ਐਸਾ ਗੁਰਸਿੱਖ ਦੀ ਚਰਨ-ਧੂੜ ਮੰਗਦਾ ਹਾਂ, ਜੋ ਆਪ ਵੀ ਹਰੀ-ਨਾਮ ਜਪਦਾ ਹੈ ਤੇ ਹੋਰਨਾਂ ਨੂੰ ਵੀ ਪ੍ਰਭੂ-ਨਾਮ ਜਪਾਉਂਦਾ ਹੈ।

ਇਹ ਹਨ ਇੱਕ ਸੱਚੇ ਸਿੱਖ ਦੇ ਲੱਛਣ। ਇਹ ਹਨ ਇੱਕ ਸੱਚੇ ਸਿੱਖ ਦੇ ਗੁਣ।

ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ
ਗੁਰੂ ਸਤਿ ਕਵਿ ਨਲ੍ ਕਹਿ ॥
*(ਅੰਗ ੧੩੯੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।*

ਮਹਾਨ ਗੁਰਸਿੱਖ ਗੁਰਮੁੱਖ ਪਿਆਰੇ ਕਵੀ ਭੱਟ ਨਲਯ ਜੀ ਆਖਦੇ ਹਨ ਕਿ ਤੇਰੇ ਨੈਣਾਂ ਵਿੱਚ ਗੁਰੂ ਹੋਵੇ, ਭਾਵ ਜਿੱਧਰ ਵੀ ਤੂੰ ਤੱਕੇਂ, ਤੈਨੂੰ ਗੁਰੂ ਦਿੱਸੇ। ਤੇਰੇ ਬੋਲਾਂ ਵਿੱਚ ਗੁਰੂ ਹੋਵੇ, ਭਾਵ ਜੋ ਵੀ ਤੂੰ ਬੋਲੇਂ, ਉਹ ਗੁਰੂ ਅਨੁਸਾਰੀ ਹੋਵੇ। ਗੁਰੂ, ਗੁਰੂ ਕਹੋ। ਗੁਰੂ ਸਤਿ ਹੈ, ਭਾਵ ਸ਼ਬਦ-ਬ੍ਰਹਮ ਰੂਪ ਹੋਣ ਕਾਰਣ ਨਿਤਯ ਹੈ, ਹਮੇਸ਼ਾ ਰਹਿਣ ਵਾਲਾ ਹੈ।

ਮੂੰਹ ਵਿੱਚੋਂ ਗੁਰੂ-ਗੁਰੂ ਹੀ ਨਿਕਲੇ। ਮੂੰਹ ਵਿਚੋਂ ਗੁਰੂ ਦੀ ਗੱਲ ਹੀ ਨਿਕਲੇ। ਗੰਦੀਆਂ ਗਾਲ੍ਹਾਂ ਨਾ ਨਿਕਲਣ। ਨਿੰਦਾ ਨਾ ਨਿਕਲੇ। ਚੁਗਲੀ ਨਾ ਨਿਕਲੇ। ਬੱਸ ਗੁਰੂ ਦੀਆਂ ਗੱਲਾਂ ਨਿਕਲਣ।

ਜਦੋਂ ਐਸਾ ਹੋ ਗਿਆ, ਫਿਰ ਸਾਨੂੰ ਇਹ ਨਹੀਂ ਆਖਣਾ ਪੈਣਾ ਕਿ ਅਸੀਂ ਸੱਚੇ ਗੁਰੂ ਦੇ ਸਿੱਖ ਹਾਂ। ਫਿਰ ਤਾਂ ਲੋਕਾਂ ਨੇ ਆਪ ਹੀ ਆਖਣਾ ਹੈ, “ਉਹ ਦੇਖੋ, ਗੁਰੂ ਦਾ ਸਿੱਖ।”

ਗੁਰੂ ਦੇ ਚਿੰਨ੍ਹ ਤਾਂ ਕੋਈ ਪਾਖੰਡੀ ਵੀ ਧਾਰਣ ਕਰ ਲੈਂਦਾ ਹੈ।

ਕਿਸੇ ਸਕੂਲ ਦਾ ਕੋਈ ਵਿਦਿਆਰਥੀ ਉਸ ਸਕੂਲ ਦੀ ਯੂਨੀਫਾਰਮ ਡਰੈੱਸ ਪਾ ਲਏ, ਉਸ ਸਕੂਲ ਦੀ ਨੈੱਕਟਾਈ (necktie) ਲਗਾ ਲਏ, ਉਸ ਸਕੂਲ ਦੀ ਬੈਲਟ ਪਾ ਲਏ, ਪਰ ਉਸ ਸਕੂਲ ਦੀ ਨਾ ਪੜ੍ਹਾਈ ਕਰੇ, ਨਾ ਉਸ ਸਕੂਲ ਦੇ ਅਨੁਸ਼ਾਸਨ (discipline) 'ਚ ਰਹੇ, ਤਾਂ ਉਹ ਸਕੂਲ ਉਸਨੂੰ ਆਪਣਾ ਸਟੂਡੈਂਟ ਨਹੀਂ ਮੰਨੇਗਾ। ਉਸਨੂੰ ਮੁਅੱਤਲ (rusticate) ਕਰ ਦਿੱਤਾ ਜਾਏਗਾ।

ਇਸੇ ਤਰ੍ਹਾਂ, ਜੇ ਕੋਈ ਗੁਰੂ ਦੇ ਚਿੰਨ੍ਹ ਤਾਂ ਧਾਰਣ ਕਰ ਲਵੇ, ਪਰ ਗੁਰੂ ਦੀ ਸਿੱਖਿਆ 'ਤੇ ਅਮਲ ਨਾ ਕਰੇ, ਤਾਂ ਗੁਰੂ ਉਸ ਨੂੰ ਆਪਣਾ ਸਿੱਖ ਮੰਨੇਗਾ ਹੀ ਨਹੀਂ।

ਗੁਰੂ ਦੇ ਚਿੰਨ੍ਹ ਤਾਂ ਕੋਈ ਪਾਖੰਡੀ ਵੀ ਧਾਰਣ ਕਰ ਲੈਂਦਾ ਹੈ। ਪਰ ਗੁਰੂ ਦੀ ਸਿੱਖਿਆ ਨੂੰ ਤਾਂ ਕੋਈ ਸਿੱਖ ਹੀ ਧਾਰਣ ਕਰਦਾ ਹੈ। ਕੋਈ ਵੀ ਵਿਅਕਤੀ ਹੋਵੇ, ਉਹ ਸਿੱਖ ਬਣਦਾ ਹੀ ਉਦੋਂ ਹੈ, ਜਦੋਂ ਉਹ ਗੁਰੂ ਦੀ ਸਿੱਖਿਆ ਨੂੰ ਮੰਨ ਲਵੇ।

ਗੁਰੂ ਦਾ ਵਚਨ ਹੈ:-

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
*(ਅੰਗ ੧੪੨੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।*

ਨਾ ਉਹ ਕਿਸੇ ਨੂੰ ਡਰਾਉਂਦਾ ਹੈ, ਨਾ ਕਿਸੇ ਵਿਅਕਤੀ ਦੇ ਭੈ ਵਿੱਚ ਆਉਂਦਾ ਹੈ।

ਜੇ ਕੋਈ ਵਿਅਕਤੀ ਐਂਵੇ ਹੀ ਕਮਜ਼ੋਰ ਲੋਕਾਂ ਨੂੰ ਡਰਾਈ ਜਾਵੇ ਤੇ ਕਹੀ ਜਾਵੇ ਕਿ ਮੈਂ ਸਿੱਖ ਹਾਂ, ਤਾਂ ਉਹ ਅਸਲ ਸਿੱਖ ਹੈ ਹੀ ਨਹੀਂ। ਉਹ ਖ਼ੁਦ ਤਾਂ ਗੁਰੂ ਦੀ ਗੱਲ ਮੰਨ ਨਹੀਂ ਰਿਹਾ ਤੇ ਦਾਅਵੇ ਕਰ ਰਿਹਾ ਹੈ ਸਿੱਖ ਹੋਣ ਦੇ। ਫ਼ੈਸਲਾ ਗੁਰੂ ਨੇ ਕਰਨਾ ਹੈ ਕਿ ਕੌਣ ਸਿੱਖ ਹੈ ਤੇ ਕੌਣ ਨਹੀਂ।

ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚਿ ਆਵੈ॥
*(ਅੰਗ ੬੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*।

ਗੁਰਮਤਿ ਮਿੱਠੇ ਬੋਲ ਬੋਲਣ ਦਾ ਉਪਦੇਸ਼ ਕਰਦੀ ਹੈ। ਅਗਰ ਕੋਈ ਕੌੜੇ ਬੋਲ ਬੋਲ ਰਿਹਾ ਹੈ, ਤਾਂ ਉਹ ਗੁਰਮਤਿ ਦੇ ਰਾਸਤੇ ਤੋਂ ਉਲਟ ਹੈ।

ਗੁਰੂ ਦੀ ਆਖੀ ਹੋਈ ਗੱਲ ਦਾ ਖੰਡਨ ਕਰ ਰਿਹਾ ਵਿਅਕਤੀ, ਗੁਰੂ ਦੀ ਕਹੀ ਹੋਈ ਗੱਲ ਤੋਂ ਉਲਟ ਗੱਲ ਦੀ ਹਾਮੀ ਭਰ ਰਿਹਾ ਵਿਅਕਤੀ, ਗੁਰੂ ਦੀ ਸਿੱਖਿਆ ਤੋਂ ਉਲਟ ਸਿੱਖਿਆ ਦਾ ਪ੍ਰਚਾਰ ਕਰ ਰਿਹਾ ਵਿਅਕਤੀ ਸਿੱਖ ਦੇ ਭੇਸ ਵਿੱਚ ਕੋਈ ਗੁਰੂ-ਦੋਖੀ ਹੀ ਹੋ ਸਕਦਾ ਹੈ। ਜਾਣੇ ਜਾਂ ਅਣਜਾਣੇ ਵਿੱਚ ਉਹ ਗੁਰਮਤਿ ਤੇ ਗੁਰੂ ਦਾ ਵਿਰੋਧ ਕਰ ਰਿਹਾ ਹੈ।

ਆਪਣੇ ਰਾਜਨੀਤਕ ਫ਼ਾਇਦੇ ਲਈ ਗੁਰਮਤਿ ਤੋਂ ਉਲਟ ਗੱਲ ਦਾ ਪ੍ਰਚਾਰ ਕਰ ਰਿਹਾ ਵਿਅਕਤੀ ਦੇਖਣ ਵਿੱਚ ਭਾਂਵੇ ਸਿੱਖ ਲੱਗ ਰਿਹਾ ਹੋਏ, ਪਰ ਉਹ ਗੁਰੂ-ਵਿਰੋਧੀ ਹੈ। ਜੇ ਉਹ ਕਦੇ ਸਿੱਖ ਸੀ ਵੀ, ਤਾਂ ਹੁਣ ਉਹ ਬੇਦਾਵਾ ਦੇ ਚੁੱਕਾ ਹੈ।

ਜਦੋਂ ਅਸੀਂ ਗੁਰੂ ਦੀ ਗੱਲ ਮੰਨ ਲਈ, ਤਾਂ ਅਸੀਂ ਸਿੱਖ ਬਣ ਗਏ। ਗੁਰੂ ਧਾਰ ਕੇ ਜੇ ਅਸੀਂ ਫਿਰ ਬੇਦਾਅਵਾ ਦੇ ਦਿੱਤਾ, ਤਾਂ ਅਸੀਂ ਸਿੱਖ ਨਹੀਂ ਰਹੇ।

ਜੇ ਅਸੀਂ ਸਿੱਖ ਹਾਂ, ਤਾਂ "ਗੁਰੁ ਨਯਣਿ  ਬਯਣਿ ਗੁਰੁ ਗੁਰੁ ਕਰਹੁ"। "ਗੁਰੁ ਨਯਣਿ" ਨੈਣਾਂ ਵਿੱਚ ਗੁਰੂ ਹੋਵੇ, ਭਾਵ ਜਿੱਧਰ ਵੀ ਅਸੀਂ ਦੇਖੀਏ, ਸਾਨੂੰ

ਆਪਣੇ ਗੁਰੂ ਦਾ ਹੀ ਰੂਪ ਦਿੱਸੇ। ਐਸੀ ਅਵਸਥਾ ਹੋ ਜਾਵੇ, ਤਾਂ ਹੀ ਅਸੀਂ ਅਸਲ ਅਰਥਾਂ ਵਿੱਚ ਸਿੱਖ ਬਣ ਸਕਦੇ ਹਾਂ। ਬੱਸ ਭਾਈ ਘਨੱਈਆ ਜੀ ਵਾਂਗੂੰ ਹੋ ਜਾਈਏ।

ਨਾ ਕੋ ਮੇਰਾ ਦੁਸਮਨੁ ਰਹਿਆ
ਨਾ ਹਮ ਕਿਸ ਕੇ ਬੈਰਾਈ ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ
ਸਤਿਗੁਰ ਤੇ ਸੋਝੀ ਪਾਈ ॥੨॥
ਸਭੁ ਕੋ ਮੀਤੁ ਹਮ ਆਪਨ ਕੀਨਾ
ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ
ਤਾ ਮੇਲੁ ਕੀਓ ਮੇਰੈ ਰਾਜਨ ॥੩॥
(ਅੰਗ ੬੭੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੇ ਅੰਦਰ ਐਸਾ ਪ੍ਰੇਮ ਨਹੀਂ ਜਾਗਿਆ, ਤਾਂ ਅਸੀਂ ਅਜੇ ਸਿੱਖ ਨਹੀਂ ਬਣ ਸਕੇ। ਕੋਈ ਵੱਡੀ ਕਮੀ ਰਹਿ ਗਈ। ਅਜੇ ਅਸੀਂ ਸਤਿਗੁਰੂ ਨੂੰ ਮਿਲ ਨਹੀਂ ਸਕੇ। ਅਜੇ ਅਸੀਂ ਗੁਰੂ ਦੇ ਬਣ ਨਹੀਂ ਸਕੇ। ਅਜੇ ਸਾਡੇ ਭਾਗ ਨਹੀਂ ਜਾਗੇ। ਅਜੇ ਸਾਨੂੰ ਹੋਰਨਾਂ ਵਿੱਚ ਆਪਣਾ ਦੁਸ਼ਮਣ ਦਿੱਸ ਰਿਹਾ ਹੈ। ਆਪਣੇ ਗੁਰੂ-ਭਾਈ ਵੀ ਸਾਨੂੰ ਅਗਰ ਆਪਣੇ ਦੁਸ਼ਮਣ ਲੱਗ ਰਹੇ ਹਨ, ਤਾਂ ਫਿਰ ਅਸੀਂ ਸਿੱਖ ਅਖਵਾ ਵੀ ਕਿਵੇਂ ਸਕਦੇ ਹਾਂ?

"ਗੁਰੁ ਨਯਣਿ" ਦੀ ਅਵਸਥਾ ਆ ਜਾਏਗੀ, ਤਾਂ ਅਸੀਂ ਸਿੱਖ ਹੋ ਜਾਵਾਂਗੇ। ਗੁਰੂ ਤਾਂ ਹਮੇਸ਼ਾ ਮੌਜੂਦ ਹੈ। ਬੱਸ ਅਸੀਂ ਸਿੱਖ ਉਦੋਂ ਹੀ ਬਣਾਂਗੇ, ਜਦੋਂ ਅਸੀਂ ਗੁਰੂ ਨੂੰ, ਗੁਰੂ ਦੀ ਸਿੱਖਿਆ ਨੂੰ ਧਾਰਣ ਕਰ ਲਵਾਂਗੇ।

ਉਹ ਵਿਅਕਤੀ ਸਿੱਖ ਹੈ, ਜੋ ਗੁਰੂ ਦੇ ਭਾਣੇ ਵਿੱਚ ਚੱਲੇ, ਗੁਰੂ ਦੀ ਆਗਿਆ ਅਨੁਸਾਰ ਚੱਲੇ।

ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚਿ ਆਵੈ॥
(ਅੰਗ ੬੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਮਾਪਤ